ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਨਵੰਬਰ-ਦਸੰਬਰ 2010

15/-

## ਅੰਤਰ ਝਾਤ

- ਜੀਵਨ ਕੀ ਹੈ ?
- ਪ੍ਰਤੀਕ
- ਗੈਰਤ ਦੇ ਨਾਂ 'ਤੇ
- ਆਰ. ਓ. ਸਿਸਟਮ




ਦੁਨੀਆਂ ਵਿੱਚ ਐਸਾ ਕੋਈ ਘੋੜਾ ਨਹੀਂ ਜੋ ਤੁਹਾਨੂੰ ਤੁਹਾਡੇ ਕੋਲੋਂ ਦੂਰ ਭਜਾ ਕੇ ਲੈ ਜਾਵੇ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..................................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਧੁੰਦ

ਮਦਨ ਵੀਰਾ

ਸਦੀਆਂ ਤੋਂ ਖੜ੍ਹੇ ਨੇ ਪਰਬਤ
ਚੁੱਪ-ਚਾਪ ਅਹਿਲ ਅਡੋਲ
ਬਿਨ ਹਰਕਤ, ਬਿਨ ਬੋਲ
ਲੁੱਟਣ ਵਾਲੇ ਲੁੱਟ ਰਹੇ ਨੇ
ਖੋਹਣ ਵਾਲੇ ਖੋਹ ਰਹੇ ਨੇ
ਕੁੰਦਰਾਂ ਨੁੱਕਰਾਂ ਫੋਲ
ਸਿਰਫ਼ ਬਚਣਗੇ ਖੋਲ!
ਉਮਰਾਂ ਤੋਂ ਇਹ ਬਿਰਖ਼ ਖੜ੍ਹੇ ਨੇ
ਜੇਠ ਹਾੜ ਦੀ ਮਾਰੂ ਧੁੱਪ ਵਿੱਚ
ਜੜ੍ਹ ਤੋਂ ਸਿਰ ਤੀਕ ਸੜੇ ਨੇ
ਸ਼ੈਆਂ ਬਿਜਲੀਆਂ ਸਿਰ ਸਹੀਆਂ ਨੇ
ਲੱਖਾਂ ਬਾਦਲ ਝੁਕ ਵਰ੍ਹੇ ਨੇ
ਪੋਟਾ ਪੋਟਾ ਟੋਟਾ ਟੋਟਾ
ਆਰੇ ਹੇਠ ਜਾਂ ਆਵੇ ਦੇ ਵਿੱਚ
ਕਿਸੇ ਤਾਜ ਦੇ ਨਗ਼ ਦੇ ਹੇਠਾਂ
ਕਿਸੇ ਤਖ਼ਤ ਦੇ ਪਾਵੇ ਦੇ ਵਿੱਚ!
ਨੀਵੀਆਂ ਠੱਠੀਆਂ ਨੀਵੇਂ ਵਿਹੜੇ
ਆਦਮ ਜੂਨ ਨੂੰ
ਕਈ ਪੁਸ਼ਤਾਂ ਤੋਂ ਸਹਿਕਣ ਜਿਹੜੇ
ਟਹਿਕਣ ਤੇ ਮਹਿਕਣ ਦੀ ਤਾਂਘ 'ਚ
ਸਹਿਕਦਿਆਂ ਨੂੰ
ਤਰਸਦਿਆਂ ਨੂੰ ਤੜਪਦਿਆਂ ਨੂੰ
ਧਰਮ ਦੀ ਪੋਥੀ
ਪਿਛਲੇ ਜਨਮਾਂ ਦਾ ਫ਼ਲ ਦੱਸਕੇ
ਅਗਲੇ ਜਨਮ 'ਚ ਨਰਕ ਕੁੰਡ 'ਚੋਂ
ਮੁਕਤ ਕਰਨ ਦਾ ਲਾਰਾ ਲਾ ਕੇ
ਅੱਖਾਂ ਮੀਟ ਕੇ
ਕੰਨ ਬੰਦ ਕਰਕੇ
ਸਭ ਸਹਿਣ ਦਾ
ਚੁੱਪ ਰਹਿਣ ਦਾ
ਗਿਆਨ ਬਖਸ਼ ਕੇ ਧਿਆਨ ਬਖਸ਼ ਕੇ
ਆਪਣਾ ਆਪ ਸਮਰਪਿਤ ਕਰਕੇ
ਸੱਚੇ ਮਨ ਨਾਲ ਸੁੱਚੇ ਮਨ ਲਈ
ਸੇਵਾ ਸਿਮਰਨ ਠੋਸ ਰਹੀ ਹੈ
ਭਰਮਾਂ ਦੀ ਭਟਕਣ ਵਿੱਚ ਪਾ
ਦੋਹੀਂ ਹੱਥੀਂ ਨੋਚ ਰਹੀ ਹੈ

94176-83769
madanveera@yahoo.com

## ਤਤਕਰਾ



### ਮੁੱਖ ਪੰਨੇ ਦਾ ਚਿਤਰ : ਪ੍ਰਦੂਸ਼ਣ

2 ਦਸੰਬਰ ਨੈਸ਼ਨਲ ਪਲੂਸ਼ਨ ਪਰਵੈਨਸ਼ਨ ਡੇ ਵਜੋਂ ਮਨਾਇਆ ਜਾਂਦਾ ਹੈ। ਇਹ ਦਿਨ 2 ਅਤੇ 3 ਦਸੰਬਰ 1984 ਦੀ ਰਾਤ ਭੋਪਾਲ ਗੈਸ ਤਬਾਹੀ ਵਿੱਚ ਮਾਰੇ ਹਜ਼ਾਰਾਂ ਬੰਦਿਆਂ ਦੀ ਯਾਦ ਨੂੰ ਸਮਰਪਿਤ ਹੈ।

ਪੌਣ, ਪਾਣੀ ਅਤੇ ਜਮੀਨ ਨੂੰ ਮੁਨਾਫਾ ਮੁਖੀ ਵਿਕਾਸ ਕਾਰਨ ਲਗਾਤਾਰ ਪ੍ਰਦੂਸ਼ਤ ਕੀਤਾ ਜਾ ਰਿਹਾ ਹੈ। ਜਿਸਨੂੰ ਰੋਕਣ ਲਈ ਦਰਜਨਾਂ ਹੀ ਕਾਨੂੰਨ ਬਣੇ ਹੋਏ ਹਨ ਅਤੇ ਇਹ ਦਿਨ, ਇਹਨਾਂ ਕਾਨੂੰਨਾਂ ਬਾਰੇ ਲੋਕਾਂ ਨੂੰ ਜਾਗਰੁਕ ਕਰਨ ਲਈ ਹੈ। ਸਨਅਤੀ ਅਤੇ ਵਾਹਨਾਂ ਨਾਲ ਹੋਣ ਵਾਲੇ ਪ੍ਰਦੂਸ਼ਣ ਨੂੰ ਰੋਕਣ ਲਈ ਤਾਂ ਕਾਨੂੰਨ ਹਨ, ਪਰ ਧਾਰਮਿਕ ਕਰਮ ਕਾਡਾਂ ਦੀ ਆੜ ਵਿੱਚ ਦਰਿਆਵੀ ਅਤੇ ਸਮੁੰਦਰੀ ਪਾਣੀਆਂ ਨੂੰ ਹਰ ਸਾਲ ਜ਼ਹਿਰੀਲੇ ਅੰਸ਼ਾਂ ਵਾਲੀਆਂ ਮੂਰਤੀਆਂ, ਫੁੱਲਾਂ ਅਤੇ ਹੋਰ ਨਿੱਕ ਸੁੱਕ ਨੂੰ ਜਲ ਪ੍ਰਵਾਹ ਕਰਨ ਤੋਂ ਰੋਕਣ ਬਾਰੇ ਕੋਈ ਕਾਨੂੰਨ ਲਾਗੂ ਨਹੀਂ ਹੁੰਦਾ ਹੈ। ਕੀ ਇਹ ਵਾਜ਼ਿਬ ਹੈ?

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ ਦੇ ਹੁਕਮ ਨੰਬਰ: 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਭਾਸ਼ਾ ਸਿਰਫ ਵਿਚਾਰਾਂ ਦੀ ਵਾਹਕ ਨਹੀਂ ਹੁੰਦੀ, ਸਗੋਂ ਇਹ ਸੋਚਣ ਪ੍ਰਕ੍ਰਿਆ ਦਾ ਅਹਿਮ ਅੰਗ ਹੈ
ਹੇਂਫਰੀ ਡੇਵੀ

*ਸੰਪਾਦਕੀ ਕਾਮੇ :*
ਰਾਮ ਸਵਰਨ ਲੱਖੇਵਾਲੀ
(94173 62085)
ramswarn@gmail.com
ਜਸਵੰਤ ਮੁਹਾਲੀ(98555 30721)
jaswant_mohali@rediffmail.com
ਜਸਵੀਰ ਮੋਰੋਂ (94172 62838)
ਸੁਖਵੀਰ ਜੋਗਾ (98150 13046)
sukhvirjoga@rediffmail.com
ਸੁਮੀਤ ਸਿੰਘ (97792 30173)
ਵਿਜੈ ਬੰਬੇਲੀ (94634 39075)
vijaybombeli@yahoo.com

*ਮੁੱਖ ਪ੍ਰਬੰਧਕ :*
ਸੁਖਵਿੰਦਰ ਬਾਗਪੁਰ
Cell : 94174 27538
e-mail: tarkshil@yahoo.co.in

ਟਾਈਪ ਸੈਟਿੰਗ ਦੀਪਕ ਸੋਨੀ

**ਚੰਦੇ :**
**ਸਲਾਨਾ** 80 ਰੁਪਏ
**ਵਿਦੇਸ਼** 1000 ਰੁਪਏ

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ ।

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ:
ਮੁੱਖ ਦਫ਼ਤਰ,
ਤਰਕਸ਼ੀਲ ਭਵਨ, ਤਰਕਸ਼ੀਲ ਚੌਂਕ
ਬਰਨਾਲਾ (ਪੰਜਾਬ) -148105
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

<u>ਸੰਪਾਦਕੀ:</u>

## ਸੰਘਰਸ਼

ਸਮਾਜ ਸੇਵੀ ਅਤੇ ਪੇਸ਼ੇਵਰ ਜਥੇਬੰਦੀਆਂ ਵਿੱਚ ਕੰਮ ਕਰਦੇ ਕਾਰਕੁੰਨਾਂ ਲਈ 'ਸੰਘਰਸ਼' ਸ਼ਬਦ ਕੋਈ ਓਪਰਾ ਨਹੀਂ। ਕਾਲੇ ਬਿੱਲੇ ਲਾਉਣੇ, ਕਲਮ ਛੱਡਣੀ, ਭੁੱਖ ਹੜਤਾਲ, ਮਰਨ ਵਰਤ, ਜਾਮ, ਘਿਰਾਓ, ਰੈਲੀਆਂ, ਮੁਜ਼ਾਹਰੇ, ਜਨਤਕ ਪ੍ਰਤੀਰੋਧ ਅਤੇ ਹਥਿਆਰਬੰਦ ਘੋਲ ਦੀਆਂ ਕਿੰਨੀਆਂ ਵੰਨਗੀਆਂ ਹਨ ਜੋ ਇਸ ਅਧੀਨ ਆਉਂਦੀਆਂ ਹਨ। ਕਈ ਸਿਆਣੇ ਤਾਂ ਜਿੰਦਗੀ ਨੂੰ ਹੀ ਸੰਘਰਸ਼ ਕਹਿੰਦੇ ਹਨ। ਵਿਅਕਤੀ ਸੁਰਤ ਸੰਭਾਲਣ ਤੋਂ ਲੈ ਕੇ ਮਰਨ ਤੱਕ ਕਈ ਮੁਹਾਜ਼ਾਂ 'ਤੇ ਸੰਘਰਸ਼ ਸ਼ੀਲ ਰਹਿੰਦਾ ਹੈ। ਰੂੜ੍ਹੀਆਂ, ਪਿਛਾਂਹ ਖਿੱਚੂ ਸ਼ਕਤੀਆਂ, ਦਮਨ ਅਤੇ ਸਤਾ ਵਿਰੁੱਧ ਸੰਘਰਸ਼ ਕਿਸੇ ਨਾ ਕਿਸੇ ਰੂਪ 'ਚ ਹਰ ਵੇਲੇ ਚਲਦਾ ਰਹਿੰਦਾ ਹੈ। ਪੇਸ਼ੇਵਰ ਆਧਾਰ 'ਤੇ ਕਾਮਿਆਂ, ਮੁਲਾਜ਼ਮਾਂ ਅਤੇ ਕਿਸਾਨਾਂ ਦੀ ਲਾਮਬੰਦੀ ਨਿਰਧਾਰਤ ਤੇ ਪ੍ਰੀਭਾਸ਼ਤ ਹੁੰਦੀ ਹੈ। ਮਨੋਰਥ ਸਪੱਸ਼ਟ ਹੁੰਦੇ ਹਨ ਅਤੇ ਮੰਗਾਂ ਵੀ ਤਹਿ ਹੁੰਦੀਆਂ ਹਨ। ਉਹਨਾਂ ਨੂੰ ਪਤਾ ਹੁੰਦਾ ਹੈ ਕਿ ਸੰਘਰਸ਼ ਦੀ ਕਾਮਯਾਬੀ ਨਾਲ ਕੋਈ ਫੌਰੀ ਰਾਹਤ ਜਾਂ ਲਾਭ ਮਿਲੇਗਾ। ਬਾਹਰਮੁਖੀ ਹਾਲਤਾਂ ਉਹਨਾਂ ਨੂੰ ਜੋੜੀ ਰੱਖਣ ਦਾ ਆਧਾਰ ਬਣਦੀਆਂ ਹਨ ਪਰ ਕਿਸੇ ਕਾਰਕੁੰਨ ਨੂੰ ਪਹਿਲ ਕਦਮੀਂ ਦੀ ਸਮੱਸਿਆ ਉਦੋਂ ਆਉਂਦੀ ਹੈ ਜਦੋਂ ਸੰਘਰਸ਼ ਦਾ ਖੇਤਰ ਸਭਿਆਚਾਰ, ਸਮਾਜਕ ਜਾਂ ਰਾਜਨੀਤਕ ਹੋਵੇ। ਹਾਸਲ ਹਾਲਤਾਂ ਵਿੱਚ (ਜਿੰਨ੍ਹਾਂ ਨੂੰ ਬਦਲਣ ਦੀ ਲੋੜ ਹੈ) ਬੱਝਵੀਂ ਆਮਦਨ ਅਤੇ ਸੁਖ ਸਹੂਲਤਾਂ ਉਸ ਨੂੰ ਲੋਕ ਪੱਖੀ ਜਾਂ ਇਨਕਲਾਬੀ ਅਮਲ 'ਚ ਪੈਣ ਦੀ ਤੱਦੀ ਤੋਂ ਰੋਕੀ ਰੱਖਦੀਆਂ ਹਨ। ਅਜਿਹੇ ਕਾਰਕੁੰਨ ਲਈ, ਜੋ ਆਮ ਤੌਰ 'ਤੇ ਮੱਧਵਰਗੀ ਖਾਸੇ ਵਾਲਾ ਹੁੰਦਾ ਹੈ, ਸੰਘਰਸ਼ ਦਾ ਇੱਕ ਹੋਰ ਮੁਹਾਜ਼ ਖੁੱਲ ਜਾਂਦਾ ਹੈ। ਇਹ ਉਸ ਦਾ ਅੰਦਰਲਾ ਸੰਘਰਸ਼ ਹੈ। ਬਾਹਰਲੇ ਸੰਘਰਸ਼ ਵਿੱਚ ਕੁੱਦ ਪੈਣ ਤੋਂ ਪਹਿਲਾਂ ਉਸਨੂੰ ਆਪਣੇ-ਆਪ ਨਾਲ ਦੋ-ਚਾਰ ਹੋਣਾ ਪੈਂਦਾ ਹੈ। ਜਿਵੇਂ ਛਾਲ ਮਾਰਨ ਤੋਂ ਪਹਿਲਾਂ ਬਿਰਤੀ ਅਤੇ ਸ਼ਕਤੀ ਇਕੱਠੀ ਕਰੀਦੀ ਹੈ। ਅੰਦਰਲਾ ਸੰਘਰਸ਼ ਚੇਤਨ ਜਾਂ ਅਚੇਤਨ ਤੌਰ 'ਤੇ ਲਗਾਤਾਰ ਚਲਦਾ ਰਹਿੰਦਾ ਹੈ। ਬਹੁਤੀ ਵਾਰ ਇਸ ਦਾ ਪਤਾ ਨਹੀਂ ਲੱਗਦਾ। ਦੁਬਿਧਾ, ਦਲਿੱਦਰੀ, ਢਿੱਲ-ਮੱਠ ਪੁਣਾ, ਡੈੱਡ ਲਾਈਨ ਤਹਿ ਨਾ ਕਰਨੀ, ਅਣਕੀਤੇ ਕੰਮ ਦੀ ਚੋਭ ਮਹਿਸੂਸ ਨਾ ਹੋਣੀ, ਨਾਂਹ ਕਹਿਣ ਦੀ ਜੁਰਅਤ ਨਾ ਹੋਣੀ, ਸਲਾਹ ਅਤੇ ਸਹਾਇਤਾ ਲੈਣ ਦੇਣ 'ਚ ਘੇਸਲ, ਜਨਤਕ ਜਿੰਮੇਵਾਰੀ ਪ੍ਰਤੀ ਅਵੇਸਲਾਪਣ, ਨਿਸ਼ਾਨੇ ਦੀ ਪ੍ਰਾਪਤੀ ਲਈ ਲਗਾਤਾਰ ਤਿਆਰੀ ਅਤੇ ਕੋਸ਼ਿਸ਼ਾਂ ਤੋਂ ਟਾਲਾ, ਅੰਦਰਲੇ ਸੰਘਰਸ਼ ਵਿੱਚ ਹਾਰ ਦੀਆਂ ਨਿਸ਼ਾਨੀਆਂ ਹਨ। ਇਹ ਗੱਲ ਬਾਹਰਲੇ ਸੰਘਰਸ਼ ਦੀ ਕਾਮਯਾਬੀ ਨੂੰ ਢਾਹ ਲਾਉਂਦੀ ਹੈ। ਇਸ ਨਾਲ ਨਿੱਜੀ ਹੀ ਨਹੀਂ ਪਰਿਵਾਰਕ ਜਿੰਦਗੀ ਵਿੱਚ ਵੀ ਬੇਰਸੀ ਅਤੇ ਨਿਰਾਸ਼ਾ ਫੈਲਦੀ ਹੈ। ਮਾਨਸਿਕ ਗੰਢਾਂ ਬਣਦੀਆਂ ਹਨ, ਜਿੰਨ੍ਹਾਂ ਵਿੱਚੋਂ ਨਿਕਲਣ ਲਈ ਨਸ਼ੇ, ਮਨੋਰੰਜਨ ਅਤੇ 'ਆਰਟ ਆਫ਼ ਲਿਵਿੰਗ' ਵਰਗੇ ਸ਼ਿਵਰਾਂ ਵਿੱਚ ਜਾ ਕੇ ਓਹੜ-ਪੋਹੜ ਕਰਨਾ ਪੈਂਦਾ ਹੈ। ਇਸ ਨਾਲ ਸੰਵੇਦਨਾ ਦੇ ਬਾਹਰ ਵੱਲ ਖੁੱਲ੍ਹਦੇ ਕਿਵਾੜ ਬੰਦ ਹੋ ਜਾਣ ਨਾਲ ਅੰਤਰਮੁਖਤਾ ਭਾਰੂ ਹੋ ਜਾਂਦੀ ਹੈ ਅਤੇ ਸੜਕਾਂ ਦੇ ਟੋਏ, ਕੁਰੱਪਸ਼ਨ, ਕੁਪੋਸ਼ਨ, ਵਿਤਕਰਾ ਅਤੇ ਵਿਗੋਚੇ ਵਰਗੀਆਂ ਗੱਲਾਂ ਰੜਕਦੀਆਂ ਨਹੀ। ਬੇਸ਼ੱਕ ਗਲੋਬਲ ਪੱਧਰ 'ਤੇ ਸਮਾਜਕ ਅਮਲ ਨੇ ਵੀ ਇਹ ਗੱਲ ਸਿੱਧ ਕਰ ਦਿੱਤੀ ਹੈ ਕਿ ਖੁਸ਼ੀ ਅਤੇ ਖੁਸ਼ਹਾਲੀ ਅਵੰਡ ਹਨ। ਕੋਈ ਇੱਕ ਤਬਕਾ, ਦੂਜਿਆਂ ਨੂੰ ਮੰਦਹਾਲੀ ਵਿੱਚ ਸੁੱਟ ਕੇ ਖੁਸ਼ ਨਹੀਂ ਰਹਿ ਸਕਦਾ। ਇਸ ਨਾਲ ਲਗਾਤਾਰ ਸੰਘਰਸ਼, ਹਿੰਸਾ ਅਤੇ ਤਣਾਓ ਹੋਣਾ ਅਟੱਲ ਹੈ। ਖੁਸ਼ਹਾਲ ਦਿਸਦਾ ਤਬਕਾ ਵੀ ਲਗਾਤਾਰ ਭੈਅ ਦੇ ਕਿਲੇ ਵਿੱਚ ਰਹਿੰਦਾ ਹੈ। ਘਰਾਂ ਦੀਆਂ ਉੱਚੀਆਂ ਕੰਧਾਂ, ਪ੍ਰਾਈਵੇਟ ਸੁਰੱਖਿਆ ਗਾਰਡ, ਖੂੰਖਾਰ ਕੁੱਤੇ ਅਤੇ ਸਕਿਊਰਿਟੀ ਸਿਸਟਮ ਇਸੇ ਭੈਅ ਯੁਕਤ ਵਰਤਾਰੇ ਦੇ ਚਿੰਨ੍ਹ ਹਨ। ਸਰਬ-ਸਾਂਝੀ ਅਜ਼ਾਦੀ ਅਤੇ ਖੁਸ਼ੀ ਲਈ ਸੰਘਰਸ਼ ਨਾਲੋਂ ਟੁੱਟੀ ਸਖਸ਼ੀ ਅਜ਼ਾਦੀ ਅਤੇ ਖੁਸ਼ੀ 'ਵੱਲਨਰਏਬਲ' ਅਤੇ ਅਸੁਰੱਖਿਅਤ ਰਹਿੰਦੀ ਹੈ। ਇਸ ਲਈ ਭੈਅ ਰਹਿਤ ਸਮਾਜ ਸਿਰਜਣਾਂ ਦੇ ਸੰਘਰਸ਼ 'ਚ ਆਪਣਾ ਬਣਦਾ ਰੋਲ ਪਾਉਣ ਲਈ ਜਰੂਰੀ ਹੈ ਕਿ ਇਕ ਕਾਰਕੁੰਨ ਅੰਦਰਲੇ ਮੁਹਾਜ਼ 'ਤੇ ਜਿੱਤ ਪਾਉਣ ਲਈ ਹਮੇਸ਼ਾ ਅੰਤਰ-ਝਾਤ ਅਤੇ ਸਵੈ-ਪੜਚੋਲ ਦਾ ਹਥਿਆਰ ਵਰਤਦਾ ਰਹੇ।

*gondarasa@yahoo.com*

# ਬੁਧੂਏ ਦੀ ਯਾਦ

- ਗੁਰਸ਼ਰਨ ਭਾਅਜੀ

ਸਕੂਲੀ ਦਿਨਾਂ 'ਤੇ ਝਾਤ ਮਾਰਦਾ ਹਾਂ, ਤਾਂ ਬੁਧੂਆ ਯਾਦ ਆਉਂਦਾ ਹੈ। ਉਹ ਗਰੀਬ ਦਲਿਤ ਪਰਿਵਾਰ ਦਾ ਬੱਚਾ ਸੀ। ਇਹ 'ਦਲਿਤ' ਤਾਂ ਅੱਜ ਦਾ ਲਫ਼ਜ਼ ਹੈ। ਉਸ ਸਮੇਂ ਤਾਂ 'ਚੂੜ੍ਹਾ-ਚਮਾਰ' ਜਾਂ ਇਸੇ ਤਰ੍ਹਾਂ ਦੇ ਹੀਣਤਾ ਭਰੇ ਸ਼ਬਦ ਚੱਲਦੇ ਸਨ। ਇਸ 'ਦਲਿਤ' ਅੰਦਰ ਹਮਦਰਦੀ ਵਰਗੀ ਭਾਵਨਾ ਹੈ ਜਾਂ ਉਹ ਭਾਵ ਹੈ, ਜਿਵੇਂ ਦਲਿਤ ਲੋਕ 'ਗੌਰਵ' ਦੀ ਗੱਲ ਕਰਦੇ ਹਨ, ਪਰ ਉਸ ਸਮੇਂ ਸ਼ੂਦਰ-ਅਛੂਤ ਲਈ ਵਰਤੇ ਜਾਂਦੇ ਸਨ। ਸਾਡਾ ਪਰਿਵਾਰ ਜਾਤੀਵਾਦੀ ਨਹੀਂ ਸੀ। ਇਸੇ ਲਈ ਨਾਂ ਨਾਲ ਵੀ ਜਾਤ-ਗੋਤ ਤੋਂ ਗੁਰੇਜ਼ ਸੀ। ਮੇਰੇ ਪਿਤਾ ਅੰਗਰੇਜ਼ੀ ਪ੍ਰਭਾਵ ਵਾਲੇ ਸੌਖਿਅਕ ਵਿਚਾਰਾਂ ਵਾਲੇ ਡਾਕਟਰ ਸਨ। ਇਸੇ ਲਈ ਘਰ ਵਿੱਚ ਗਰੀਬ ਬੰਦੇ ਲਈ ਹਮਦਰਦੀ ਦਾ ਪ੍ਰਭਾਵ ਸੀ। ਮੇਰੇ ਬਾਲ-ਮਨ 'ਤੇ ਵੀ ਹੋਵੇਗਾ, ਤਾਂ ਹੀ ਮੈਨੂੰ ਬੁਧੂਆ ਚੰਗਾ ਲੱਗਦਾ ਸੀ। ਉਹ ਸਭ ਤੋਂ ਲਾਇਕ ਵਿਦਿਆਰਥੀ ਸੀ, ਪਰ ਤੀਜੀ ਕਲਾਸ ਤੋਂ ਅੱਗੇ ਨਾ ਜਾ ਸਕਿਆ। ਅਧਿਆਪਕ ਖ਼ੁਸ਼ਕਤ ਫੱਟੀ ਲਿਖਣ ਲਈ ਉਸ ਦੀ ਮਿਸਾਲ ਦਿੰਦੇ ਸਨ। ਫਿਰ ਉਹ ਕਲਾਸ ਲਈ ਕਰਨ ਵਾਲਾ ਪਾਤਰ ਬਣਕੇ ਰਹਿ ਗਿਆ। ਇਸ ਸਮੇਂ ਅਸੀਂ ਅੰਮ੍ਰਿਤਸਰ ਆ ਗਏ।



ਮੇਰੀ ਸਕੂਲੀ ਪੜ੍ਹਾਈ ਕਈ ਸ਼ਹਿਰਾਂ ਵਿੱਚ ਹੋਈ ਹੈ। ਇਹ ਸਾਲ-ਛਿਮਾਹੀ ਤੱਕ ਵੀ ਰਹੀ ਹੈ। ਮੇਰੇ ਪਿਤਾ ਜੀ ਰੀਜ਼ਰਵ ਫੋਰਸ ਵਿੱਚ ਡਾਕਟਰ ਸਨ ਅਤੇ ਅਕਸਰ ਇਧਰ-ਉਧਰ ਬਦਲੀ ਹੋ ਜਾਂਦੀ ਸੀ।

ਕਈ ਸਾਲਾਂ ਬਾਅਦ ਮੁੜ ਮੁਲਤਾਨ ਜਾਂਦਾ ਹਾਂ। ਇਹ 1945-46 ਦੀ ਗੱਲ ਹੈ। ਮੈਂ ਐਮਰਸਨ ਕਾਲਜ ਦਾ ਵਿਦਿਆਰਥੀ ਸੀ। ਇੱਕ ਦਿਨ ਸਾਈਕਲ 'ਤੇ ਜਾ ਰਿਹਾ ਸਾਂ। ਉਸ ਸਮੇਂ ਸਾਈਕਲ ਹੋਣਾ ਵੀ ਵੱਡੀ ਗੱਲ ਸੀ। ਮੇਰੇ ਸਾਹਮਣੇ ਕੋਈ ਮੇਰੀ ਉਮਰ ਦਾ ਨੌਜਵਾਨ ਸੀ। ਉਸਨੇ ਮੇਰੇ ਵੱਲ ਵੇਖਿਆ ਤੇ ਮੈਂ ਵੀ, ਪਰ ਮੈਂ ਉਸਦੇ ਕੋਲੋਂ ਦੀ ਗੁਜ਼ਰ ਗਿਆ। ਇਕਦਮ ਪਿੱਛੋਂ ਆਵਾਜ਼ ਆਈ, 'ਕਾਕਾ ਜੀ....!'

ਇਹ ਆਵਾਜ਼ ਉਸਨੇ ਹੀ ਮਾਰੀ ਸੀ। ਉਸ ਸਮੇਂ ਮੈਨੂੰ ਮੁਲਤਾਨ ਦੇ ਬਹੁਤੇ ਲੋਕ 'ਕਾਕਾ ਜੀ' ਆਖ ਕੇ ਹੀ ਬੁਲਾਉਂਦੇ ਸਨ। ਮੈਂ ਸਾਈਕਲ ਰੋਕ ਕੇ ਪਿਛਾਂਹ ਆਇਆ, ਤਾਂ ਇੱਕ ਦੁਖਦਾਈ ਯਾਦ ਮਨ ਮਸਤਕ 'ਤੇ ਉਕਰੀ ਗਈ। ਉਹ 'ਤੇ ਬੁਧੂਆ ਸੀ। ਜਿਸ ਸੜਕ 'ਤੇ ਮੇਰਾ ਸਾਈਕਲ ਦੌੜ ਰਿਹਾ ਸੀ, ਬੁਧੂਆ ਉਸ ਥਾਂ ਜਮਾਂਦਾਰ ਸੀ। ਹੁਣ ਤੱਕ ਉਸਦੀ ਖ਼ੁਸ਼ਕਤ ਲਿਖੀ ਫੱਟੀ ਯਾਦ ਕਰ ਰਿਹਾ ਸਾਂ, ਉਸ ਦਿਨ ਤੋਂ ਬਾਅਦ ਜਮਾਂਦਾਰ ਬੁਧੂਆ ਦੀ ਝਾਕੀ ਮੇਰੇ ਮਨ-ਮੰਚ ਤੋਂ ਕਦੇ ਲੋਪ ਨਹੀਂ ਹੋਈ। ਉਹ ਫੱਟੀ ਪੋਚਣ ਦਾ ਵੀ ਉਸਤਾਦ ਸੀ ਅਤੇ ਗੁਰਮੁਖੀ ਵਰਣਮਾਲਾ ਤੇ ਉਰਦੂ ਰਸਮੁਲਖਤ ਲਿਖਣ ਵਿੱਚ ਵੀ ਲਾਮਿਸਾਲ ਮੁਹਾਰਤ ਸੀ। ਸਾਡੇ ਸਕੂਲ ਵਿੱਚ, ਜਿਵੇਂ ਪਹਿਲਾਂ ਦੱਸਿਆ ਹੈ, ਗੁਰਮੁਖੀ ਵੀ ਪੜ੍ਹਾਈ ਜਾਂਦੀ ਸੀ ਅਤੇ ਬੁਧੂਆ ਦੋਵਾਂ ਦੀ ਮੋਤੀਆਂ ਵਰਗੀ ਲਿਖਾਈ ਲਈ ਮਿਸਾਲੀ ਵਿਦਿਆਰਥੀ ਸੀ। ਉਸ ਕੋਲੋਂ ਕਲਮ ਛੁੱਟ ਗਈ ਤੇ ਝਾੜੂ ਆ ਗਿਆ। ਇਹ ਉਸਦੇ ਜੀਵਨ ਦੀ ਹੀ ਨਹੀਂ, ਸਮਾਜ ਦੀ ਤ੍ਰਾਸਦੀ ਸੀ 'ਤੇ ਲੱਗਦਾ ਸੀ, ਆਜ਼ਾਦ ਭਾਰਤ ਅਜਿਹੀਆਂ ਸਮਾਜੀ ਤ੍ਰਾਸਦੀਆਂ ਤੋਂ ਮੁਕਤ ਹੋਵੇਗਾ ਅਤੇ ਸਮਾਜਵਾਦੀ ਰਾਜ ਵਿੱਚ ਲੋਕ ਇਤਿਹਾਸ ਹੋ ਗਈਆਂ ਸੱਚਾਈਆਂ ਬਾਰੇ ਹੈਰਾਨੀ ਨਾਲ ਪੜ੍ਹਨਗੇ। ਇਸ ਸਮੇਂ ਤੱਕ ਮਾਰਕਸਵਾਦ ਦਾ ਅਸਰ ਹੋ ਗਿਆ ਸੀ ਅਤੇ ਇੱਕ ਨੌਜਵਾਨ ਕਮਿਊਨਿਸਟ ਹੋਣ ਦੇ ਨਾਤੇ ਇਸ ਅਨਹੋਣੀ ਨੂੰ 'ਭਾਣਾ' ਮੰਨ ਕੇ 'ਵਹਿਗੁਰੂ' ਦਾ ਸ਼ੁਕਰ ਅਦਾ ਕਰਨਾ ਮੇਰੇ ਲਈ ਸੰਭਵ ਨਹੀਂ ਸੀ। ਮੇਰੀ ਗਰੀਬ ਬੰਦੇ ਵੱਲ ਹਮਦਰਦੀ ਦੀ ਨਿਗਾਹ ਤਾਂ ਬਾਬਾ ਨਾਨਕ ਦੀ ਬਾਣੀ ਤੇ ਜੀਵਨ-ਜਾਂਚ ਨੇ ਕੀਤੀ ਸੀ, ਪਰ ਸਮਝ ਗਿਆ ਸਾਂ ਕਿ ਜਮਾਤੀ ਸਮਾਜ ਦੇ ਦੁੱਖ ਦਾ ਇਲਾਜ ਸਿੱਖੀ ਦੇ ਆਦਰਸ਼ਕ ਜੀਵਨ ਕੋਲ ਨਹੀਂ, ਸਗੋਂ ਮਾਰਕਸਵਾਦ ਕੋਲ ਹੈ। ਉਸ ਦਿਨ ਅਹਿਸਾਸ ਹੋਇਆ ਕਿ ਮੈਂ ਇੱਕ ਖਾਂਦੇ-ਪੀਂਦੇ ਘਰ ਦਾ ਬੱਚਾ ਹਾਂ ਅਤੇ ਕਾਲਜ ਪੜ੍ਹ ਰਿਹਾ ਹਾਂ, ਜਦਕਿ ਬੁਧੂਆ ਜਮਾਂਦਾਰ ਕਹੇ ਜਾਂਦੇ ਪਰਿਵਾਰ ਦਾ ਬਾਲ ਸੀ ਤੇ ਸੜਕ 'ਤੇ ਝਾੜੂ ਮਾਰ ਰਿਹਾ ਸੀ। ਮੈਂ ਮਾਰਕਸਵਾਦ ਦਾ ਸਬਕ ਤਾਂ ਆਪਣੇ ਵੱਡੇ ਭਰਾ ਡਾ: ਇੰਦਰਜੀਤ ਤੋਂ ਸਿੱਖ ਗਿਆ ਸਾਂ, ਪਰ ਮੇਰੇ ਮਨ ਅੰਦਰ ਕਮਿਊਨਿਜ਼ਮ ਦੇ ਸਿਧਾਂਤ ਦੀਆਂ ਜੜ੍ਹਾਂ ਮੇਰੇ ਅਹਿਸਾਸ ਵਿੱਚ ਹਨ। ਜਦੋਂ ਵੀ ਮੈਂ ਬਰਾਬਰੀ ਦੇ ਸਮਾਜ ਦਾ ਸੰਦੇਸ਼ ਦੇ ਰਿਹਾ ਹੁੰਦਾ ਹਾਂ, ਉਸ ਸਮੇਂ ਬੁਧੂਆ ਨਾਲ ਮੇਲ ਦਾ ਸੀਨ ਮੇਰੇ ਹਿਰਦੇ 'ਚ ਹੁੰਦਾ ਹੈ।





# ਜੀਵਨ ਕੀ ਹੈ?



ਡਾ. ਗੁਰਮੇਲ ਸਿੱਧੂ

ਜੀਵਨ ਨੂੰ ਸਮੁੱਚੇ ਤੌਰ 'ਤੇ ਸਮਝਣ ਲਈ ਇਸ ਦੇ ਨਿਕਾਸ ਅਤੇ ਵਿਕਾਸ ਦੇ ਮੁੱਢਲੇ ਤੱਤਾਂ ਨੂੰ ਸਮਝਣਾ ਬਹੁਤ ਜ਼ਰੂਰੀ ਹੈ। ਵੀਹਵੀਂ ਸਦੀ ਦਾ ਪ੍ਰਮੁੱਖ ਅਤੇ ਪ੍ਰਬੁੱਧ ਵਿਕਾਸ ਵਿਗਿਆਨੀ ਯੂਲੀਅਨ ਹਕਸਲੇ (Julian Huxley) ਜੀਵਨ ਦੇ ਆਰੰਭ ਬਾਰੇ ਤਿੰਨ ਮਨੌਤਾਂ (Hypothesis) ਨੂੰ ਮੁੱਖ ਰੱਖ ਕੇ ਆਪਣੇ ਵਿਚਾਰ ਵਿਅਕਤ ਕਰਦਾ ਹੈ। ਉਹ ਮਨੌਤਾਂ ਇਹ ਹਨ:

(ੳ) ਅਲੌਕਿਕ ਸਿਰਜਣਾ (Supernatural Creation)
(ਅ) ਬਾਹਰੋਂ ਪਰਵੇਸ਼ (Extraterrestrial migration)
(ੲ) ਸੁਜੀਵੀ ਵਿਕਾਸ (Organic evolution)

ਹਕਸਲੇ ਅਨੁਸਾਰ ਪਹਿਲੀ ਮਨੌਤ ਵਿਗਿਆਨ ਵਿਰੋਧੀ ਹੈ ਅਤੇ ਇਸ ਲਈ ਇਹ ਸਿੱਧ ਨਹੀਂ ਕੀਤੀ ਜਾ ਸਕਦੀ। ਸੁਜਿੰਦ ਅਤੇ ਨਿਰਜਿੰਦ ਵਸਤੂ ਇੱਕ ਪ੍ਰਕਾਰ ਦੇ ਪ੍ਰਮਾਣੂਆਂ ਤੋਂ ਬਣੇ ਹੋਏ ਹਨ। ਇਹਨਾਂ ਦੀ ਰਸਾਇਣਕ ਕਿਰਿਆ (Chemical reactions) ਦੇ ਸਿਧਾਂਤ ਵੀ ਇੱਕੋ ਹਨ। ਨਾਲੇ ਜੀਵ ਦੇ ਆਰੰਭ ਬਾਰੇ ਕਿਸੇ ਦੈਵੀ ਸ਼ਕਤੀ ਦੀ ਹੋਂਦ ਦਾ ਕੋਈ ਪ੍ਰਮਾਣ ਨਹੀਂ ਮਿਲਦਾ। ਹਕਸਲੇ ਦੇ ਅਪਣੇ ਸ਼ਬਦਾਂ ਵਿੱਚ : "To postulate a divine interference with these exchanges of matter and energy at a particular moment in the earth's history is both unnecessary and illogical. It is as illogical as it would be to postulate divine interfernce at each act of fertilization of an ovum by a sperm," (Evolution in Aciton, 1964).

ਦੂਜੀ ਮਨੌਤ ਸੰਭਵ ਵੀ ਹੋਵੇ ਪਰ ਸਵਾਲ ਤਾਂ ਥਾਂ-ਦੀ-ਥਾਂ ਖੜ੍ਹਾ ਰਹਿੰਦਾ ਹੈ। ਭਾਵ ਕਿ ਬ੍ਰਹਿਮੰਡ ਦੇ ਕਿਸੇ ਹੋਰ ਹਿੱਸੇ ਵਿੱਚ ਵੀ ਜੀਵਨ ਦਾ ਆਰੰਭ ਕਿਵੇਂ ਹੋਇਆ ਹੋਵੇਗਾ?

ਤੀਜੀ ਮਨੌਤ ਸੰਭਵ ਜਾਪਦੀ ਹੈ ਕਿਉਂਕਿ ਇਹ ਅਕਲ ਦੇ ਗੇੜ ਵਿੱਚ ਆ ਸਕਦੀ ਹੈ, ਭਾਵ ਕਿ ਇਸ ਦਾ ਵਿਗਿਆਨਕ ਸਪੱਸ਼ਟੀਕਰਨ ਸੰਭਵ ਹੈ। ਸੁਜੀਵੀ ਵਿਕਾਸ ਅਨੁਸਾਰ, ਜੀਵਨ ਨਿਰਜਿੰਦ ਪ੍ਰਮਾਣੂਆਂ ਦੀਆਂ ਰਸਾਇਣਕ ਕਿਰਿਆਵਾਂ ਰਾਹੀਂ ਹੋਂਦ ਵਿੱਚ ਆਇਆ। ਸਵਾਲ ਪੈਦਾ ਹੁੰਦਾ ਹੈ ਕਿ ਅਜਿਹੀ ਰਸਾਇਣਕ ਕਿਰਿਆ ਕਿਉਂ ਨਹੀਂ ਵਾਪਰਦੀ ਅਰਥਾਤ ਅੱਜ ਕੱਲ ਜੀਵਨ ਨਿਰਜਿੰਦ ਪ੍ਰਮਾਣੂਆਂ ਤੋਂ ਕਿਉਂ ਨਹੀਂ ਉਤਪੰਨ ਹੁੰਦਾ? ਉੱਤਰ ਵਿੱਚ ਏਨਾ ਕਹਿਣਾ ਕਾਫ਼ੀ ਹੈ ਕਿ ਮੁੱਢਲਾ ਵਾਤਾਵਰਣ ਬਗੈਰ ਆਕਸੀਜਨ (Reducing atmosphere) ਤੋਂ ਸੀ ਜਿਸ ਦੇ ਕਾਰਨ ਕਿਸੇ ਸੁਜੀਵੀ ਕਣਾਂ ਦੇ ਵਿਗਸਣ ਵਿੱਚ ਰੁਕਾਵਟ ਨਹੀਂ ਸੀ। ਆਕਸੀਜਨ ਤੋਂ ਬਗੈਰ ਵਾਤਾਵਰਣ ਨਾਸ਼ਵਾਨ ਨਹੀਂ ਹੁੰਦਾ। ਅੱਜ ਦਾ ਵਾਤਾਵਰਣ ਆਕਸੀਜਨ ਭਰਪੂਰ (Oxidizing) ਹੋਣ ਕਾਰਨ ਨਾਸ਼ਵਾਨ ਹੈ। ਜੇ ਦੇਖਿਆ ਜਾਵੇ ਤਾਂ ਜੰਮਣਾ ਅਤੇ ਮਰਨਾ ਵਾਤਾਵਰਣ ਵਿੱਚ ਆਕਸੀਜਨ ਦੇ ਪੈਦਾ ਹੋਣ ਨਾਲ ਹੀ ਹੋਂਦ ਵਿੱਚ ਆਇਆ। ਜੀਵਨ ਦਾ ਆਰੰਭ ਉਸ ਵੇਲੇ ਦੇ ਵਾਤਾਵਰਣ ਵਿਚੋਂ ਮਿਲਦੀਆਂ ਗੈਸਾਂ ਤੋਂ ਹੋਇਆ ਜਾਪਦਾ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜੀਵਨ ਕਿੱਦਾਂ ਵਿਗਸਿਆ?

ਜੀਵਨ ਦੇ ਵਿਗਸਣ ਲਈ ਤਿੰਨ ਵਿਧੀਆਂ ਜ਼ਰੂਰੀ ਹਨ।

ੳ) ਆਤਮ ਨਿਰਵਾਹ (Autopoiesis) ਅਰਥਾਤ ਆਪਣੇ ਆਪ ਦੀ ਪੁਨਰ-ਉਕਤੀ (Self - maintenace).
ਅ) ਵਾਧਾ (Growth).
ੲ) ਦੋਹਰ ਜਾਂ ਪ੍ਰਤੀਰੂਪ (Replication) ਅਰਥਾਤ ਆਪਣੇ ਆਪ ਨੂੰ ਦੁਹਰਾਉਣਾ।

ਉਪਰੋਕਤ ਤਿੰਨ ਵਿਧੀਆਂ ਜੀਵਨ ਦੇ ਆਰੰਭ ਅਤੇ ਉਸ ਨੂੰ ਚੱਲਦਾ ਰੱਖਣ ਲਈ ਕੰਮ ਆਈਆਂ। ਪਰ ਜੀਵਨ ਵਿੱਚ ਵਿਭਿੰਨਤਾ ਨਾ ਪੈਦਾ ਕਰ ਸਕੀਆਂ। ਪਹਿਲੇ ਤਿੰਨ ਅਰਬ ਸਾਲ ਜੀਵਨ ਉਪਰੋਕਤ ਵਿਧੀਆਂ ਦੁਆਰਾ ਧਰਤੀ 'ਤੇ ਬਰਕਰਾਰ ਅਤੇ ਸਥਿਰ ਰਿਹਾ। ਉਸ ਵੇਲੇ ਦਾ ਜੀਵਨ, ਜੀਵਤ ਤਾਂ ਸੀ ਪਰ ਜਿਉਂਦਾ-ਜਾਗਦਾ ਨਹੀਂ ਸੀ। ਉਸ ਵਿੱਚ ਜਾਨ ਤਾਂ ਸੀ ਪਰ ਜੀਵਨ-ਜਾਂਚ ਨਹੀਂ ਸੀ। ਭਿੰਨਤਾ ਅਤੇ ਜੀਵਨ-ਜਾਂਚ ਲਿੰਗ ਦੇ ਵਿਗਸਣ ਉਪਰੰਤ ਆਈਆਂ।

ਦੋਹਰ ਜਾਂ ਪ੍ਰਤੀਰੂਪ ਇੱਕ ਪ੍ਰਕਾਰ ਨਾਲ ਜੀਵਨ ਦੇ ਪੁਨਰ ਉਤਪਾਦਨ ਜਾਂ ਨਸਲੀ-ਵਾਧੇ (Reproducton) ਮਾਤਰ ਹੀ ਹੈ। ਅੰਤਰ ਕੇਵਲ ਏਨਾ ਹੈ ਕਿ ਪ੍ਰਤੀਰੂਪ ਜੀਵਨ ਦਾ ਚਿਹਨ-ਚੱਕਰ ਜਾਂ ਚਿਹਰਾ-ਮੋਹਰਾ ਨਹੀਂ ਬਦਲਦਾ, ਸਿਰਫ਼ ਮਿਲਦੇ ਜੁਲਦੇ ਮੜ੍ਹੰਗੇ (ਕਾਰਬਨ ਕਾਪੀਜ਼) ਹੀ ਪੈਦਾ ਕਰਦਾ

ਹੈ। ਇਸ ਰਾਹੀਂ ਗਿਣਾਤਮਕ (Quantitative) ਸਮਾਨਤਾ ਪੈਦਾ ਹੁੰਦੀ ਹੈ, ਉਸੇ ਤਰ੍ਹਾਂ ਜਿਵੇਂ ਕਲੋਨਿੰਗ ਰਾਹੀਂ ਹੁੰਦੀ ਹੈ। ਪਰ ਗੁਣਨਾਤਮਿਕ (Qualitative) ਭਿੰਨਤਾ ਨਹੀਂ ਵਿਗਸਦੀ। ਲਿੰਗ ਦੇ ਵਿਕਾਸ ਨਾਲ ਜੀਵਨ ਵਿੱਚ ਵਿਭਿੰਨਤਾ ਆਈ। ਫਲਸਰੂਪ, ਵੰਨ-ਸੁਵੰਨਤਾ ਦਾ ਪ੍ਰਵੇਸ਼ ਹੋਇਆ। ਪੁਨਰ-ਉਤਪਾਦਨ ਅਲਿੰਗਕ (Asexual) ਅਤੇ ਲਿੰਗਕ (Sexual) ਵਿਧੀਆਂ ਰਾਹੀਂ ਹੋ ਸਕਦਾ ਹੈ। ਲਿੰਗਕ ਪੁਨਰ ਉਤਪਾਦਨ ਕਿਉਂਕਿ ਮਾਂ-ਬਾਪ ਦੇ ਜੀਨਜ਼ ਦੀ ਅਦਲਾ ਬਦਲੀ ਕਰਦਾ ਹੈ ਇਸ ਲਈ ਭਿੰਨਤਾ ਦਾ ਮੂਲ ਸੋਮਾ ਹੈ।

ਜੀਵਨ ਦਾ ਮੂਲ ਕਣ ਡੀ.ਐੱਨ.ਏ. (D.N.A) ਹੈ ਅਤੇ ਇਹੀ ਉਤਪਤੀ ਵਿਗਿਆਨ (Genetics) ਦੀ ਸਮੱਗਰੀ ਹੈ। ਪ੍ਰਤੀਰੂਪ ਜਾਂ ਦੋਹਰ ਅਤੇ ਪੁਨਰ ਉਤਪਾਦਨ ਵਿਧੀਆਂ ਡੀ.ਐੱਨ.ਏ ਕਣ ਦਾ ਕੋਸ਼ਾਂ ਵਿੱਚ ਦੁੱਗਣਾ ਹੋਣ 'ਤੇ ਨਿਰਭਰ ਹਨ। ਪ੍ਰਤੀਰੂਪ ਦੁਆਰਾ ਇੱਕ ਕੋਸ਼ ਤੋਂ ਦੋ ਜੁੜਵੇਂ ਕੋਸ਼ ਪੈਦਾ ਹੁੰਦੇ ਹਨ ਜੋ ਇੱਕ ਦੂਜੇ ਦੀ ਕਾਪੀ ਹੁੰਦੇ ਹਨ। ਪੁਨਰ ਉਤਪਾਦਨ ਰਾਹੀਂ ਡੀ.ਐੱਨ.ਏ ਦੀਆਂ ਦੋ (ਮਾ+ਪਿਓ) ਕਾਪੀਆਂ ਵਿਚਕਾਰ ਅਦਲਾ ਬਦਲੀ ਹੁੰਦੀ ਹੈ ਜਿਸ ਰਾਹੀਂ ਮਾਂ-ਬਾਪ ਦੇ ਜੀਨਜ਼ ਇੱਕ ਦੂਜੇ ਨਾਲ ਰਲ ਮਿਲ ਜਾਂਦੇ ਹਨ। ਇਹ ਪ੍ਰਕਿਰਿਆ ਮਾਂ ਦੇ ਅੰਡੇ ਅਤੇ ਪਿਓ ਦੇ ਸਪਰਮ ਵਿਚਕਾਰ ਮਿਲਣ ਦੌਰਾਨ ਹੁੰਦੀ ਹੈ ਜਦ ਜੀਵਨ ਦਾ ਮੁੱਢਲਾ ਕੋਸ਼ ਹੋਂਦ ਵਿੱਚ ਆਉਂਦਾ ਹੈ। ਇਸ ਕਰਕੇ ਜਿਹੜੇ ਕੋਸ਼ ਜੀਵਨ ਦੇ ਆਰੰਭਕ ਜਾਂ ਮੁੱਢਲੇ ਕੋਸ਼ ਤੋਂ ਉਤਪੰਨ ਹੁੰਦੇ ਹਨ, ਉਹ ਮੁੱਢਲੇ ਕੋਸ਼ ਨਾਲੋਂ ਵੀ ਅਤੇ ਆਪਸ-ਵਿਚੀ ਵੀ ਵੱਖਰੇ-ਵੱਖਰੇ ਹੁੰਦੇ ਹਨ, ਭਾਵ ਇਹ ਕਿ ਉਤਪਤੀ ਵਿਗਿਆਨ ਪੱਖੋਂ ਇਹ ਇੱਕ ਦੂਜੇ ਤੋਂ ਸੁਜੀਵੀ ਰੂਪ ਵਿੱਚ ਜੁਦਾ-ਜੁਦਾ ਜਾਪਦੇ ਹਨ। ਪ੍ਰਤੀਰੂਪ ਨਸਲ-ਵਾਧਾ, ਇਕਸਾਰ ਅਣਸੁਖਾਵੇਂ ਵਾਤਾਵਰਣ ਵਿੱਚ ਵਧੇਰੇ ਪ੍ਰਬਲ ਹੈ ਜਦਕਿ ਪੁਨਰ ਉਤਪਾਦਨ ਰਾਹੀਂ ਨਸਲ-ਵਾਧਾ ਅਣਸੁਖਾਵੇਂ ਅਤੇ ਬਦਲਦੇ ਵਾਤਾਵਰਣ ਵਿੱਚ ਵਧੇਰੇ ਕਾਮਯਾਬ ਸਿੱਧ ਹੁੰਦਾ ਹੈ। ਡਾਰਵਿਨੀਅਨ ਵਿਕਾਸ (Darwinian evolution) ਪੁਨਰ ਉਤਪਾਦਨ 'ਤੇ ਨਿਰਭਰ ਹੈ।

ਅਜੋਕੇ ਸਿਧਾਂਤ ਅਨੁਸਾਰ ਜੀਵਨ ਦਾ ਪਹਿਲਾ ਕਣ ਆਰ.ਐੱਨ.ਏ (R.N.A) ਸੀ ਜਿਸ ਦੇ ਆਧਾਰ 'ਤੇ ਡੀ.ਐੱਨ.ਏ ਅਤੇ ਪਾਚਣ ਰਸ (Enzymes) ਵਿਗਸਤ ਹੋਏ। ਡੀ.ਐੱਨ.ਏ ਵਿਗਸਦਾ ਵਿਗਸਦਾ ਪ੍ਰਥਮ ਕਣ ਬਣ ਗਿਆ ਕਿਉਂਕਿ ਜੀਨਜ਼ ਸਾਰੇ ਇਸ ਕਣ ਵਿੱਚ ਇਕੱਤਰ ਹੋ ਗਏ। ਕੋਸ਼ ਅੰਦਰ ਡੀ.ਐੱਨ.ਏ ਦੇ ਦੋਹਰੇ ਰੂਪ (Duplicate form) ਵਿੱਚ ਹੋਣ ਕਾਰਨ ਜੀਨਜ਼ ਦੀ ਅਦਲਾ ਬਦਲੀ ਸੰਭਵ ਹੋ ਗਈ। ਡੀ.ਐੱਨ.ਏ ਵਿਚਲੇ ਜੀਨਜ਼ ਦੇ ਆਧਾਰ 'ਤੇ ਹੀ ਕੋਸ਼ਾਂ ਦੀ ਪਾਚਣ ਸ਼ਕਤੀ ਅਤੇ ਹੋਰ ਰਸਾਇਣਕ ਕਿਰਿਆਵਾਂ ਸੰਭਵ ਹੈ। ਜੀਵਨ ਦੇ ਮੁੱਢਲੇ ਕੋਸ਼ਾਂ ਵਿੱਚ ਜਦ ਡੀ.ਐੱਨ.ਏ ਕਣ ਵਿਗਸਤ ਹੋਇਆ ਹੋਵੇਗਾ, ਪ੍ਰਤੀਰੂਪ ਅਤੇ ਪੁਨਰ ਉਤਪਾਦਨ ਦਾ ਨਿਕਾਸ ਅਤੇ ਵਿਕਾਸ ਵੀ ਉਸ ਵੇਲੇ ਸੰਭਵ ਹੋ ਸਕਿਆ ਹੋਵੇਗਾ। ਆਤਮ ਨਿਰਬਾਹ (Autopoiesis) ਉਸਾਰੂ ਰਸਾਇਣਕ ਕਿਰਿਆ 'ਤੇ ਨਿਰਭਰ ਹੈ ਅਤੇ ਰਸਾਇਣਕ ਕਿਰਿਆ ਪਾਚਕ ਰਸਾਂ ਦੇ ਸਹਾਰੇ ਵਾਪਰਦੀ ਹੈ ਜੋ (ਪਾਚਕ ਰਸ) ਡੀ.ਐੱਨ.ਏ ਦੇ ਅਧੀਨ ਹਨ। ਜਿਵੇਂ ਪਹਿਲਾਂ ਦੱਸਿਆ ਗਿਆ ਹੈ ਆਤਮ ਨਿਰਬਾਹ ਜੀਵਨ ਦੇ ਪੱਖ ਤੱਕ ਹੀ ਸੀਮਿਤ ਹੈ, ਉਸ ਨੂੰ ਜਿਉਂਦਾ ਜਾਗਦਾ ਨਹੀਂ ਬਣਾਉਂਦਾ। ਇਸ ਪ੍ਰਕਿਰਿਆ ਵਿੱਚ ਵੀ ਡੀ.ਐੱਨ.ਏ ਕਣ ਦਾ ਹੱਥ ਹੈ। ਆਤਮ ਨਿਰਬਾਹ ਰਾਹੀਂ ਜੀਵ ਅਤੇ ਆਪਣੇ ਆਪ ਦੀ ਪੁਨਰ-ਉਕਤੀ ਕਿਵੇਂ ਕਰਦੇ ਹਨ?

ਸਾਰੇ ਆਤਮ ਨਿਰਬਾਹੀ ਜੀਵ (ਇਕ ਕੋਸ਼ੇ ਜਾਂ ਬਹੁ-ਕੋਸ਼ੇ) ਉਸਾਰੂ ਰਸਾਇਣਕ ਕਿਰਿਆਵਾਂ ਰਾਹੀਂ ਜੀਵਤ ਪ੍ਰਤੀਤ ਹੁੰਦੇ ਹਨ ਕਿਉਂਕਿ ਉਹ ਆਪਣੇ ਆਲੇ-ਦੁਆਲੇ ਦੇ ਵਾਤਾਵਰਣ ਨਾਲ ਗੈਸਾਂ ਅਤੇ ਹੋਰ ਪਦਾਰਥ ਸਾਂਝੇ ਕਰਦੇ ਹਨ। ਸਾਰੇ ਜੀਵ ਬਾਹਰੀ ਤੌਰ 'ਤੇ ਇੱਕ ਪਤਲੀ ਜਿਹੀ ਅਰਧਮੁਸਾਮੀ (Semipermeable)ਝਿੱਲੀ ਅਤੇ ਅੰਦਰੂਨੀ ਤੌਰ 'ਤੇ ਗਾੜ੍ਹੇ ਪਾਣੀ ਵਰਗੇ ਤਰਲ ਪਦਾਰਥ ਦੇ ਬਣੇ ਹੋਏ ਹੁੰਦੇ ਹਨ। ਇਹਨਾਂ ਦੇ ਅੰਦਰ ਡੀ.ਐੱਨ.ਏ ਕਣ ਹੁੰਦਾ ਹੈ। ਜੋ ਇੱਕ ਕਿਸਮ ਦਾ ਕੋਸ਼ ਦਾ ਸੂਚਨਾ-ਕੇਂਦਰ (Information Center) ਹੈ। ਇਸ ਕਣ ਦੇ ਹੁਕਮ ਅਧੀਨ ਜੀਵਨ ਦੀਆਂ ਚਾਰੋਂ ਵਿਧੀਆਂ (ਆਤਮ-ਨਿਰਬਾਹ, ਪ੍ਰਤੀਰੂਪ, ਪੁਨਰ-ਉਤਪਾਦਨ ਅਤੇ ਵਾਧਾ) ਚੱਲਦੀਆਂ ਹਨ। ਇਸ ਲਈ ਇਸ ਅਧਿਆਇ ਵਿੱਚ ਪੁੱਛਿਆ ਗਿਆ ਮੁੱਢਲਾ ਪ੍ਰਸ਼ਨ, 'ਜੀਵਨ ਕੀ ਹੈ? ਦੀ ਥਾਵੇਂ ਡੀ.ਐੱਨ.ਏ ਕੀ ਹੈ?' ਵਿੱਚ ਬਦਲ ਜਾਂਦਾ ਹੈ।

ਡੀ.ਐੱਨ.ਏ (Deoxyribonucleic acid) ਜੀਵਨ ਦਾ ਪ੍ਰਥਮ ਕਣ ਹੈ ਜਿਸ ਤੋਂ ਬਗੈਰ ਕੋਈ ਵੀ ਜੀਵ, ਨਿੱਕੇ ਤੋਂ ਨਿੱਕਾ ਅਤੇ ਵੱਡੇ ਤੋਂ ਵੱਡਾ, ਜਿਉਂਦਾ ਜਾਗਦਾ ਪ੍ਰਤੀਤ ਨਹੀਂ ਹੁੰਦਾ। ਡੀ.ਐੱਨ.ਏ ਦੀ ਪਛਾਣ ਸਭ ਤੋਂ ਪਹਿਲਾ 1928 ਵਿੱਚ ਫਰੈਡਰਿਕ ਗ੍ਰਿਫਥ ਨੇ ਕੀਤੀ ਜਿਸ ਦੀ ਪੁਸ਼ਟੀ 1944 ਵਿੱਚ ਤਿੰਨ ਵਿਗਿਆਨੀਆਂ (ਔਸਵਾਲਡ ਐਵਰੀ, ਕੋਲਿਨ ਮਕਲਾਉਡ ਅਤੇ ਮੈਕਨੀਸ ਮਕਾਰਟੀ) ਨੇ ਕੀਤੀ। ਇਸ ਦੀ ਰਸਾਇਣਕ ਬਣਤਰ ਦੀ ਪਹਿਚਾਣ 1953 ਵਿੱਚ ਜੇਮਜ਼ ਵਾਟਸਨ ਅਤੇ ਫਰਾਂਸਿਸ ਕ੍ਰਿਕ ਨੇ ਕਤੀ। ਰਸਾਇਣਕ ਬਣਤਰ ਦੇ ਅਨੁਸਾਰ ਡੀ.ਐੱਨ.ਏ ਮੋਟੇ ਤੌਰ 'ਤੇ ਰਾਈਬੋਜ਼ ਸ਼ੂਗਰ (Ribose sugar) ਫੌਸਫੇਟ (Phosphate) ਅਤੇ ਚਾਰ ਨਿਯੂਕਲਿਉਟਾਈਡਜ਼ (Nucleotides) ਤੋਂ ਬਣਿਆ ਹੋਇਆ



ਕਣ ਹੈ। ਜਿਸ ਦੀ ਬਣਤਰ ਇੱਕ ਚੂੜੀਦਾਰ ਪੌੜੀ ਵਰਗੀ ਹੈ ਜੋ ਉੱਚੀਆਂ-ਉੱਚੀਆਂ ਇਮਾਰਤਾਂ ਦੇ ਕੇਂਦਰ ਵਿੱਚੋਂ ਵਲੇਵੇਂ ਖਾਂਦੀ ਉੱਪਰਲੀ ਛੱਤ ਤੱਕ ਜਾਂਦੀ ਹੈ। ਪੌੜੀ ਦੀ ਸੱਜੀ ਅਤੇ ਖੱਬੀ ਬਾਹੀ ਨੂੰ ਡੀ.ਐੱਨ.ਏ ਦੀਆਂ ਦੋ ਲੜੀਆਂ (Double helix) ਨਾਲ ਮੇਲਿਆ ਜਾ ਸਕਦਾ ਹੈ ਅਤੇ ਪੌੜੀ ਦੇ ਡੰਡਿਆਂ ਦੀ ਚਾਰ ਨਿਯੂਕਲਿਉਟਾਈਡਜ਼ ਨਾਲ ਤੁਲਨਾ ਕੀਤੀ ਜਾ ਸਕਦੀ ਹੈ। ਚਾਰ ਨਿਯੂਕਲਿਉਟਾਈਡਜ਼ (ਜਿੰਨ੍ਹਾਂ ਨੂੰ ਬੇਸ ਵੀ ਕਿਹਾ ਜਾਂਦਾ ਹੈ) ਦੇ ਨਾਂ ਹਨ: ਗੁਆਨੀਨ (Guinine), ਥਾਇਆਮੀਨ (Thymine) ਸਾਇਟੋਸੀਨ (Cytocine) ਅਤੇ ਐਡਨੀਨ (Adnine) ਇੱਕ ਪੌੜੀ ਦਾ ਡੰਡਾ ਹਮੇਸ਼ਾ, ਥਾਇਮੀਨ (T) + ਐਡਨੀਨ (A) ਅਤੇ ਦੂਜਾ ਡੰਡਾ ਹਮੇਸ਼ਾ ਗੁਆਨੀਨ (G)+ ਸਾਇਟੋਸੀਨ (C) ਦਾ ਬਣਿਆ ਹੋਇਆ ਹੁੰਦਾ ਹੈ। ਦੋ ਨਿਯੂਕਲਿਉਟਾਈਡਜ਼ ਮਿਲਕੇ ਪੌੜੀ ਦਾ ਇੱਕ ਡੰਡਾ ਬਣਾਉਂਦੀਆਂ ਹਨ। ਇਸ ਦੋਹਰੀ ਲੜੀ ਵਾਲੇ ਕਣ ਵਿੱਚ ਸਾਰੇ ਜੀਵਾਂ ਦੀ, ਮੁੱਢ ਤੋਂ ਲੈ ਕੇ ਅਖੀਰ ਤੱਕ ਜੰਮਣ-ਮਰਨ ਦੀ ਗਾਥਾ ਅੰਕਿਤ ਹੈ। ਡੀ.ਐੱਨ.ਏ. ਅਸਲ ਵਿੱਚ ਸਹੀ ਤੌਰ 'ਤੇ ਜੀਵਨ-ਕੋਸ਼ ਹੈ ਜਿਸ ਨੂੰ ਉਤਪਤੀ ਵਿਗਿਆਨ-ਕੋਸ਼ (Genetic dictionary) ਵੀ ਕਿਹਾ ਜਾਂਦਾ ਹੈ। ਚਾਰ ਨਿਯੂਕਲਿਉਟਾਈਡਜ਼ ਵਰਣਮਾਲਾ ਦੇ ਚਾਰ ਅੱਖਰਾਂ ਦੇ ਬਰਾਬਰ ਹਨ। ਇਹਨਾਂ ਅੱਖਰਾਂ ਜਾਂ ਨਿਯੂਕਲਿਉਟਾਈਡਜ਼ ਦੇ ਹਰ ਸੰਭਵ ਜੋੜ ਤੋਂ ਸ਼ਬਦ ਬਣੇ ਹਨ ਅਤੇ ਇਕੱਲਾ-ਇਕੱਲਾ ਸ਼ਬਦ ਇੱਕ ਜੀਨ ਦਾ ਸੂਚਕ ਹੈ। ਜੀਨਜ਼ ਭਿੰਨ-ਭਿੰਨ ਪ੍ਰਕਾਰ ਦੇ ਪਾਚਕ ਰਸਾਂ (Enzymes) ਨੂੰ ਜਨਮ ਦਿੰਦੇ ਹਨ ਅਤੇ ਇਹ ਪਾਚਕ ਰਸ ਢੁੱਕਵੇਂ ਸੁਮੇਲ ਦੁਆਰਾ ਜੀਵਨ ਦੀਆਂ ਉਪਰੋਕਤ ਦਿੱਤੀਆਂ ਹੋਈਆਂ ਵਿਧੀਆਂ ਨੂੰ ਚੱਲਦਾ ਰੱਖਦੇ ਹਨ। ਅਗਲਾ ਸਵਾਲ ਹੈ ਕਿ ਇਸ ਸਾਰੀ ਪ੍ਰਕਿਰਿਆ ਨੂੰ ਡੀ.ਐੱਨ.ਏ ਸੰਭਵ ਕਿਵੇ ਬਣਾਉਂਦਾ ਹੈ?

ਡੀ.ਐੱਨ.ਏ. ਸਭ ਤੋਂ ਪਹਿਲਾਂ ਆਪਣੀ ਇੱਕ ਲੜੀ ਨੂੰ ਆਧਾਰ ਬਣਾ ਕੇ ਆਪਣੇ ਆਪ ਨੂੰ ਆਰ.ਐੱਨ.ਏ ਕਣ ਦੇ ਰੂਪ ਵਿੱਚ ਨਕਲ ਕਰਦਾ ਹੈ। ਡੀ.ਐੱਨ.ਏ. ਜੀਨਜ਼ ਦਾ ਬਣਿਆ ਹੋਇਆ ਹੈ ਇਸ ਲਈ ਆਪਣੀ ਨਕਲ ਉਤਾਰਨ ਲੱਗਿਆਂ ਜੀਨਜ਼ ਦੀਆਂ ਕਾਪੀਆਂ ਨੂੰ ਆਰ.ਐੱਨ.ਏ ਦੇ ਰੂਪ ਵਿੱਚ ਨਕਲ ਕਰਦਾ ਹੈ। ਆਰ.ਐੱਨ.ਏ., ਜੋ ਇਕਹਿਰਾ ਲੜੀਦਾਰ (Single helix) ਕਣ ਹੈ, ਵਿਚਲੀਆਂ ਨਿਸ਼ਚਿਤ ਨਿਯੂਕਲਿਉਟਾਈਡਰਜ਼ ਦੇ ਆਧਾਰ 'ਤੇ ਅਮੀਨੋ ਏਸਡਜ਼ ਨੂੰ ਲੜੀ ਵਿੱਚ ਪਰੋਂਦਾ ਹੈ ਜੋ ਪਾਚਕ-ਰਸ (Enzymes) ਕਹਾਉਂਦੀ ਹੈ। ਪਾਚਕ ਰਸ ਕੋਸ਼ਾਂ ਵਿਚਲੀਆਂ ਸਾਰੀਆਂ ਰਸਾਇਣਿਕ ਕਿਰਿਆਵਾਂ ਦੇ ਜ਼ਿੰਮੇਦਾਰ ਹਨ। ਇਹਨਾਂ ਕਿਰਿਆਵਾਂ ਦੇ ਆਧਾਰ 'ਤੇ ਹੀ ਆਤਮ ਨਿਰਬਾਹ, ਵਾਧਾ, ਪ੍ਰਤੀਰੂਪ ਅਤੇ ਪੁਨਰ ਉਤਪਾਦਨ ਵਿਧੀਆਂ ਸੰਭਵ ਹੁੰਦੀਆਂ ਹਨ। ਏਥੇ ਇੱਕ ਗੱਲ ਯਾਦ ਰੱਖਣ ਵਾਲੀ ਹੈ ਕਿ ਉਪਰੋਕਤ ਵਿਧੀਆਂ ਲਈ ਹਰ ਡੀ.ਐੱਨ.ਏ ਕਣ ਆਪਣੇ ਆਪ ਦੀ ਕਾਪੀ ਬਣਾਉਂਦਾ ਹੈ ਜਿਸ ਦੇ ਆਧਾਰ 'ਤੇ ਇੱਕ ਕੋਸ਼ ਤੋਂ ਦੋ ਅਤੇ ਦੋ ਤੋਂ ਚਾਰ, ਇਤਿਆਦਿ, ਕੋਸ਼ਾਂ ਦੀ ਸਥਾਪਨਾ ਹੁੰਦੀ ਹੈ। ਇਹ ਕਾਪੀ ਬਨਾਉਣ ਦੀ ਕਿਰਿਆ ਵੀ ਪਾਚਕ ਰਸਾਂ ਅਧੀਨ ਵਾਪਰਦੀ ਹੈ।

ਆਤਮ ਨਿਰਬਾਹ ਮੁੱਢਲੇ ਜੀਵਨ ਦਾ ਪ੍ਰਥਮ ਲੱਛਣ ਸੀ ਜੋ ਉਸਾਰੂ ਕਿਰਿਆ 'ਤੇ ਨਿਰਭਰ ਹੈ। ਇਸ ਤੋਂ ਪਹਿਲਾਂ ਰਸਾਇਣਕ ਕਿਰਿਆਵਾਂ (Chemical reactions) ਦੇ ਆਧਾਰ 'ਤੇ ਨੰਗੇ ਕਣ (Naked molecules) ਪੈਦਾ ਹੋਏ ਹੋਣਗੇ ਜਿੰਨ੍ਹਾਂ ਵਿੱਚ ਨਿਯੂਕਲਿਉਟਾਈਡਜ਼, ਅਮੀਨੋ ਏਸਿਡਜ਼, ਆਇਨਿਕ ਸਾਲਟਸ (Ionic salts) ਆਦਿ ਸ਼ਾਮਲ ਹੋਣਗੇ। ਇਹਨਾਂ ਕਣਾਂ ਦੇ ਮਿਸ਼ਰਨ ਨੂੰ ਜਦ ਇੱਕ ਕੋਸ਼ ਰੂਪੀ ਸੰਗਠਨ ਵਿੱਚ ਬੰਦ ਹੋਣਾ ਪਿਆ ਤਦ ਜਾ ਕੇ ਜੀਵਨ ਦਾ ਆਰੰਭ ਬੱਝਾ ਹੋਇਆ ਹੋਵੇਗਾ। ਇਹਨਾਂ ਕਣਾਂ ਦੇ ਤਾਲਮੇਲ ਤੋਂ ਆਤਮ ਨਿਰਬਾਹ ਦਾ ਜਨਮ ਹੋਇਆ ਜਾਪਦਾ ਹੈ। ਆਤਮ ਨਿਰਵਾਹ ਡੀ.ਐੱਨ.ਏ 'ਤੇ ਨਿਰਭਰ ਹੈ, ਇਸ ਲਈ ਸਿੱਧ ਹੈ ਕਿ ਇਸ ਕਣ ਦੀ ਸਥਾਪਨਾ ਵੀ ਜੀਵਨ ਦੇ ਆਰੰਭ ਨਾਲ ਹੀ ਹੋਈ ਹੋਵੇਗੀ। ਜਿਵੇਂ ਪਹਿਲਾਂ ਵਿਚਾਰਿਆ ਜਾ ਚੁੱਕਿਆ ਹੈ, ਸਭ ਤੋਂ ਪਹਿਲਾਂ ਗੁੰਝਲਦਾਰ ਕਣ ਆਰ.ਐੱਨ.ਏ. ਸੀ। ਪਰ ਆਰ.ਐੱਨ.ਏ. ਕਣ ਦੇ ਇਕਹਿਰੇ ਲੜੀਦਾਰ ਹੋਣ ਕਾਰਨ ਇਸ ਵਿੱਚ ਪ੍ਰਤੀਰੂਪੀ ਸ਼ਕਤੀ ਤਾਂ ਸੀ ਪਰ ਪੁਨਰ ਉਤਪਾਦਨ ਦੀ ਸ਼ਕਤੀ ਨਹੀਂ ਸੀ। ਇਸ ਲਈ ਆਰ.ਐੱਨ.ਏ ਕਣ ਦੇ ਆਧਾਰ 'ਤੇ ਡੀ.ਐੱਨ.ਏ ਕਣ ਦਾ ਵਿਕਾਸ ਹੋਇਆ ਜੋ ਦੋਹਰੀ ਲੜੀ (Double helix) ਵਾਲਾ ਕਣ ਹੈ। ਡੀ.ਐੱਨ.ਏ ਕਣ ਦਾ ਵਿਕਾਸ ਦਾ ਪਹਿਲਾ ਕਣ ਜਾਪਦਾ ਹੈ ਜਿਸ ਵਿੱਚ ਆਤਮ ਨਿਰਬਾਹ ਅਤੇ ਪੁਨਰ ਉਤਪਾਦਨ ਦੋਵੇਂ ਕਿਰਿਆਵਾਂ, ਕ੍ਰਮਵਾਰ ਅੱਗੇ-ਪਿੱਛੇ ਵਿਗਸੀਆਂ।  (ਕਲੋਵਿਸ ਯੂ.ਐਸ.ਏ.)

## ✦ ਸ਼ੋਕ ਸੰਦੇਸ਼ ✦

✦ ਤਰਕਸ਼ੀਲ ਆਗੂ ਕੁਲਜੀਤ ਵੇਰਕਾ ਦੇ ਬੇਟੇ ਗੁਰਪ੍ਰੀਤ ਅਤੇ ਦਰਸ਼ਨ ਸਿੰਘ ਮਹਿਲ ਦੇ ਪਿਤਾ ਪੂਰਨ ਸਿੰਘ ਦੀ ਮੌਤ ਤੇ ਦੁਖੀ ਪਰਿਵਾਰਾਂ ਦੇ ਗ਼ਮ 'ਚ ਸ਼ਰੀਕ ਹਾਂ।

✦ ਕੂਲਰੀਆਂ ਇਕਾਈ ਦੇ ਸਰਗਰਮ ਮੈਂਬਰ ਤੇ ਕਿਸਾਨ ਆਗੂ ਪਿਰਥੀ ਸਿੰਘ ਚੱਕ ਅਲੀਸ਼ੇਰ ਦੇ ਸਦੀਵੀ ਵਿਛੋੜੇ ਤੇ ਦੁੱਖ ਦਾ ਇਜ਼ਹਾਰ ਕਰਦੇ ਹਾਂ।

...ਅਦਾਰਾ

# ਪ੍ਰਤੀਕ



ਡਾ. ਸੁਰਿੰਦਰ ਅਜਨਾਤ

ਆਮ ਕੱਪੜੇ ਦਾ ਇੱਕ ਮੀਟਰ ਕੁ ਦਾ ਟੁਕੜਾ ਜਦੋਂ ਤਿਰੰਗਾ ਝੰਡਾ ਬਣ ਜਾਂਦਾ ਹੈ, ਉਦੋਂ ਉਹ ਆਮ ਕੱਪੜਾ ਨਹੀਂ ਰਹਿੰਦਾ, ਸਗੋਂ ਇੱਕ ਅਜਿਹੀ ਚੀਜ਼ ਬਣ ਜਾਂਦਾ ਹੈ ਜਿਸ ਦੇ ਨਾਲ ਹਰ ਭਾਰਤੀ ਆਪਣੇ ਆਪ ਨੂੰ ਇੱਕਮਿੱਕ ਹੋਇਆ ਸਮਝਦਾ ਹੈ, ਇਸੇ ਕਾਰਨ ਜਦੋਂ ਕੋਈ ਪਾਕਿਸਤਾਨੀ ਖਿਡਾਰੀ ਉਸ ਦਾ ਅਪਮਾਨ ਕਰਦਾ ਹੈ ਤਾਂ ਹਰ ਭਾਰਤੀ ਨੂੰ ਤਕਲੀਫ਼ ਹੁੰਦੀ ਹੈ- ਭਾਵੇਂ ਅਪਮਾਨ ਕਿਸੇ ਦੂਜੇ ਦੇਸ਼ ਵਿੱਚ ਅਤੇ ਸਾਡੀਆਂ ਅੱਖੋਂ ਪਰੋਖੇ ਹੀ ਕਿਉਂ ਨਾ ਹੋਇਆ ਹੋਵੇ। ਉਕਤ ਅਪਮਾਨ ਨਾਲ ਨਾ ਤਾਂ ਦੇਸ਼ ਦਾ ਇੱਕ ਇੰਚ ਹਿੱਸਾ ਕਿਸੇ ਦੂਜੇ ਦੇ ਕਬਜ਼ੇ ਵਿੱਚ ਜਾਂਦਾ ਹੈ ਤੇ ਨਾ ਹੀ ਕਿਸੇ ਭਾਰਤੀ ਦਾ ਜਾਨੀ ਜਾਂ ਮਾਲੀ ਨੁਕਸਾਨ ਹੁੰਦਾ ਹੈ; ਫਿਰ ਵੀ ਅਸੀਂ ਬਹੁਤ ਔਖੇ ਹੁੰਦੇ ਹਾਂ ਉਸ ਅਪਮਾਨ ਤੋਂ ਅਤੇ ਮਰਨ-ਮਾਰਨ ਦੀ ਗੱਲ ਕਰਨ ਲੱਗਦੇ ਹਾਂ।

<u>ਪ੍ਰਤੀਕ ਦਾ ਅਰਥ:</u> ਜਿਸ ਕੱਪੜੇ ਨੂੰ ਤਿਰੰਗਾ ਝੰਡਾ ਬਣਾਇਆ ਜਾਂਦਾ ਹੈ, ਉਹ ਇੱਕ ਆਮ ਕੱਪੜਾ ਹੁੰਦਾ ਹੈ, ਉਸਦੇ ਨਾਲ ਦਾ ਹੋਰ ਬਥੇਰਾ ਕੱਪੜਾ ਹੁੰਦਾ ਹੈ, ਪਰ ਇਸ ਮੀਟਰ, ਡੇਢ ਮੀਟਰ ਦੇ ਕੱਪੜੇ ਦਾ ਆਪਣਾ ਰੁਤਬਾ ਅਤੇ ਭਾਵਨਾਤਮਕ ਮੁੱਲ ਜੁੜ ਜਾਂਦੈ। ਉਹ ਉਸ ਸਮੇਂ ਅੱਧਾ ਕਿਲੋ ਜਾਂ ਚਾਰ ਸੌ ਗ੍ਰਾਮ ਨਿਰਜੀਵ ਸੂਤ ਜਾਂ ਮੀਟਰ, ਡੇਢ ਮੀਟਰ ਕੱਪੜਾ ਨਹੀਂ ਰਹਿ ਜਾਂਦਾ, ਸਗੋਂ ਇੱਕ ਅਰਬ ਤੋਂ ਉੱਪਰ ਦੇ ਭਾਰਤੀਆਂ ਦੀ ਕੌਮੀ ਹੋਂਦ ਉਹਨਾਂ ਦੇ ਸਵੈ-ਅਭਿਮਾਨ, ਆਜ਼ਾਦੀ, ਪ੍ਰਭੁਸੱਤਾ ਆਦਿ ਦਾ ਪ੍ਰਤੀਨਿਧ ਹੁੰਦਾ ਹੈ, ਇਹਨਾਂ ਸਭਨਾਂ ਦਾ ਇੱਕ ਪ੍ਰਤੀਕ ਬਣ ਜਾਂਦਾ ਹੈ।

<u>ਪ੍ਰਤੀਕਾਂ ਦੀ ਸਮੱਗਰੀ:</u> ਧਾਰਮਕ ਪੁਸਤਕਾਂ ਦਾ ਉਦਾਹਰਣ ਲਿਆ ਜਾ ਸਕਦੈ, ਜੇ ਦੇਖਿਆ ਜਾਵੇ ਤਾਂ ਹਰ ਧਾਰਮਕ ਪੁਸਤਕ ਉਸੇ ਸਮੱਗਰੀ ਤੋਂ ਬਣਦੀ ਹੈ, ਜਿਸ ਤੋਂ ਗੈਰ-ਧਾਰਮਕ ਕਿਤਾਬਾਂ ਬਣਦੀਆਂ ਹਨ-ਕਾਗਜ਼, ਸਿਆਹੀ, ਪ੍ਰੈੱਸ, ਗੱਤਾ ਅਤੇ ਕਾਮੇ, ਜੇ ਕਿਸੇ ਕਿਤਾਬ ਦੇ ਮੁੱਖ ਪੰਨੇ ਜਾਂ ਕਵਰ ਤੇ ਕਿਤਾਬ ਦਾ ਨਾਂ ਨਾ ਹੋਵੇ ਤਾਂ ਕੁਝ ਪਤਾ ਹੀ ਨਹੀਂ ਚਲਦਾ ਕਿ ਇਹ ਧਾਰਮਕ ਹੈ ਜਾਂ ਅਧਾਰਮਿਕ, ਪਰ ਜਦੋਂ ਕਿਸੇ ਕਿਤਾਬ ਖ਼ਾਸ ਕਰ ਧਾਰਮਿਕ ਕਿਤਾਬ ਦੇ ਮੁੱਖ ਪੰਨੇ 'ਤੇ ਉਸ ਦਾ ਨਾਂ ਹੋਵੇ ਤਾਂ ਫਿਰ ਉਹ ਆਮ ਕਾਗਜ਼ਾਂ ਦਾ ਇੱਕ ਨਿਰਜੀਵ ਪੁਲੰਦਾ ਨਹੀਂ ਰਹਿ ਜਾਂਦੀ ਸਗੋਂ ਉਹ ਪੈਰੋਕਾਰਾਂ ਲਈ ਪਵਿੱਤਰ ਵਸਤੂ ਬਣ ਜਾਂਦੀ ਹੈ।

ਉਸ ਪੁਸਤਕ ਦੀ ਜੇ ਕੋਈ ਸੱਚਮੁੱਚ ਬੇਹੁਰਮਤੀ ਨਾ ਵੀ ਕਰੇ, ਬਸ ਸਿਰਫ਼ ਅਫਵਾਹ ਹੀ ਫੈਲ ਜਾਵੇ ਤਾਂ ਵੀ ਕਈ ਵਾਰ ਉਸ ਦੇ ਸਿੱਟੇ ਵਜੋਂ ਖੂਨ ਖਰਾਬਾ ਅਤੇ ਅੱਗਜ਼ਨੀ ਸ਼ੁਰੂ ਹੋ ਜਾਂਦੀ ਹੈ। ਧਰਮ ਦੀ ਬਰਕਤ ਦੇਖੋ, ਉਹ ਵੀ ਅੱਗਜ਼ਨੀ ਦੇ ਸ਼ਿਕਾਰ ਹੁੰਦੇ ਹਨ, ਜਿੰਨ੍ਹਾਂ ਨੇ ਅਸਲ ਵਿੱਚ ਕਥਿਤ ਬੇਹੁਰਮਤੀ ਕੀਤੀ ਹੀ ਨਹੀਂ ਹੁੰਦੀ। ਜੇ ਵਿਦੇਸ਼ ਵਿੱਚ ਬੇਹੁਰਮਤੀ ਹੋਣ ਦੀ ਅਫਵਾਹ ਫੈਲੀ ਹੋਵੇ ਤਾਂ ਵੀ ਆਪਣੇ ਦੇਸ਼ ਵਿੱਚ ਖੂਨ ਦੀ ਹੋਲੀ ਸ਼ੁਰੂ ਹੋ ਜਾਵੇਗੀ-ਤਬੇਲੇ ਦੀ ਬਲਾ ਬਾਂਦਰ ਦੇ ਸਿਰ! ਮੱਝ ਨਾ ਮਿਲੇ ਤਾਂ ਕੱਟੇ ਦੀਆਂ ਲੱਤਾਂ ਤਾਂ ਜ਼ਰੂਰ ਤੋੜਨੀਆਂ ਹੀ ਤੋੜਨੀਆਂ ਹਨ।

ਥੋੜ੍ਹਾ ਜਿਹਾ ਕੱਪੜਾ ਦੇਸ਼ ਦਾ ਝੰਡਾ ਬਣ ਕੇ ਜਾਂ ਫਿਰ ਕਾਗਜ਼ਾਂ ਦਾ ਪੁਲੰਦਾ ਇੱਕ ਧਰਮ ਗ੍ਰੰਥ ਬਣ ਕੇ ਰੂਪਾਂਤਰਿਤ ਵਸਤੂ ਬਣ ਜਾਂਦੀ ਹੈ, ਉਹ ਕੱਪੜਾ ਜਾਂ ਆਮ ਕਾਗਜ਼ ਨਹੀਂ ਰਹਿੰਦਾ! ਇਹ ਰੂਪਾਂਤਰਿਤ ਹੋਣਾ ਹੀ ਪ੍ਰਤੀਕ ਕਹਿਲਾਉਂਦਾ ਹੈ।

ਪ੍ਰਤੀਕ ਵਿੱਚ ਕਈ ਚੀਜ਼ਾਂ ਹੁੰਦੀਆਂ ਹਨ। ਡਾ: ਸਿਗਮੰਡ ਫਰਾਇਡ ਨੇ ਸੁਫ਼ਨਿਆਂ ਵਿੱਚ ਪ੍ਰਤੀਕਾਂ ਦੇ ਰੋਲ ਦੀ ਚਰਚਾ ਕਰਦਿਆਂ, ਤਿੰਨ ਚੀਜ਼ਾਂ ਗਿਣਾਈਆਂ ਹਨ- ਸੰਘਣਾਪਨ, ਵਿਸਥਾਪਨ ਅਤੇ ਦਮਨ।

ਇਹਨਾਂ ਵਿੱਚੋਂ ਪਹਿਲੀ ਵਿਸ਼ੇਸ਼ਤਾ ਬਹੁਤ ਮਹੱਤਵਪੂਰਨ ਹੈ, ਕਿਉਂ ਜੋ ਇਹ ਹਰ ਤਰ੍ਹਾਂ ਦੇ ਪ੍ਰਤੀਕ ਵਿੱਚ ਉਪਲੱਬਧ ਹੁੰਦੀ ਹੈ, ਇਸ ਦਾ ਅਰਥ ਹੈ ਕਿ ਪ੍ਰਤੀਕ ਵਿੱਚ ਇਨ੍ਹਾਂ ਕੁਝ ਹੁੰਦੈ ਕਿ ਪੁੱਛੋ ਹੀ ਨਾ। ਬਹੁਤ ਸਾਰੇ ਅਰਥ, ਬਹੁਤ ਹੀ ਪੇਚੀਦਾ ਢੰਗ ਨਾਲ, ਬਹੁਤ ਹੀ ਸੰਘਣੀ ਤਰ੍ਹਾਂ ਛੁਪੇ ਹੁੰਦੇ ਹਨ, ਇਸ ਤਰ੍ਹਾਂ ਪ੍ਰਤੀਕ ਅਨੇਕਾਂ ਦੀ ਥਾਂ ਇੱਕ ਵਸਤੂ ਹੁੰਦਾ ਹੈ। ਜੋ ਇੱਕ ਹੁੰਦਿਆਂ ਵੀ, ਅਨੇਕਾਂ ਨੂੰ ਵਿਅਕਤ ਕਰਦਾ ਹੈ। ਇਹ ਇੱਕ ਤਰ੍ਹਾਂ ਨਾਲ ਨੈਨੋ ਟੈਕਨਾਲੋਜੀ ਹੀ ਹੈ, ਜੋ ਮਾਨਸਿਕ ਪੱਧਰ 'ਤੇ ਕੰਮ ਕਰਦੀ ਹੈ।

ਕਿਸੇ ਅਣਜਾਣ ਜਗ੍ਹਾ, ਜੇ ਕੇਸਾਧਾਰੀ ਨੂੰ ਕੋਈ ਕੇਸਾਂ ਵਾਲਾ ਬੰਦਾ ਜਾਂ ਨਿਸ਼ਾਨ ਸਾਹਿਬ ਦਿਸ ਜਾਵੇ ਤਾਂ ਉਸੇ ਤਰ੍ਹਾਂ ਤਸੱਲੀ ਹੁੰਦੀ ਹੈ ਜਿਸ ਤਰ੍ਹਾਂ ਪੰਜਾਬ ਦੇ ਕਿਸੇ ਓਪਰੇ ਪਿੰਡ ਵਿੱਚ ਕਿਸੇ ਬੋਦੀ ਵਾਲੇ ਪਰਵਾਸੀ ਨੂੰ ਕੋਈ ਬੋਦੀ ਵਾਲਾ ਦਿਸ ਜਾਣ 'ਤੇ ਹੁੰਦੀ ਹੈ। ਇਹ ਕੇਸ, ਬੋਦੀ ਦੇ ਵਾਲ, ਨਿਸ਼ਾਨ ਸਾਹਿਬ ਆਦਿ, ਫਿਰ ਨਿਰਜੀਵ ਪਦਾਰਥ ਨਹੀਂ ਰਹਿੰਦੇ ਸਗੋਂ ਚੁੱਪ-ਚੁਪੀਤਿਆਂ ਹੀ ਕਈ ਕੁਝ ਕਹਿ ਜਾਂਦੇ ਹਨ ਜਿਸ ਨਾਲ ਅਜਨਬੀ ਆਦਮੀ ਵਿੱਚ ਭਰੋਸਾ, ਨਿਰਭੈਤਾ, ਆਪਸੀ ਲਗਾਓ



ਆਦਿ ਅਨੇਕਾਂ ਭਾਵਾਂ ਦਾ ਸੰਚਾਰ ਹੋ ਜਾਂਦਾ ਹੈ।

<u>ਪ੍ਰਤੀਕ-ਘਾੜੂ ਜਾਨਵਰ:</u> ਸ਼੍ਰੀਮਤੀ ਲੈਂਜਰ ਦਾ ਕਹਿਣਾ ਹੈ ਕਿ ਮਨੁੱਖ ਕੁਦਰਤੀ ਤੌਰ 'ਤੇ ਇੱਕ ਪ੍ਰਤੀਕ ਘੜਨ ਵਾਲਾ ਜਾਨਵਰ ਹੈ। ਪ੍ਰਤੀਕ ਦੀ ਰਚਨਾ ਕਰਨਾ ਮਨੁੱਖ ਦੀ ਇੱਕ ਅਜਿਹੀ ਜਰੂਰਤ ਹੈ ਜੋ ਉਸਨੂੰ ਦੂਜੇ ਜਾਨਵਰਾਂ ਨਾਲੋਂ ਅੱਡ ਕਰਦੀ ਹੈ, ਪ੍ਰਤੀਕ ਘੜਨਾ ਉਸੇ ਤਰ੍ਹਾਂ ਮਨੁੱਖ ਦੀਆਂ ਮੁੱਢਲੀਆਂ ਕਿਰਿਆਵਾਂ ਵਿਚੋਂ ਇੱਕ ਹੈ ਜਿਵੇਂ ਖਾਣਾ, ਦੇਖਣਾ, ਘੁੰਮਣਾ-ਫਿਰਨਾ ਆਦਿ।

ਪ੍ਰਤੀਕ-ਰਚਨਾ ਕਾਰਨ ਹੀ ਮਨੁੱਖ ਪਰੀਆਂ ਦੀਆਂ ਕਹਾਣੀਆਂ ਰਚਦਾ ਹੈ, ਕਰਮ-ਕਾਂਡ, ਜਾਦੂ-ਟੂਣਾ, ਧਾਰਮਿਕ ਕਿਰਿਆਵਾਂ, ਕਲਾਤਮਕ ਸਿਰਜਨ ਆਦਿ ਕਰਦਾ ਹੈ, ਭੂਤਾਂ- ਪ੍ਰੇਤਾਂ, ਪਰਲੋਕ ਤੇ ਪੁਨਰ-ਜਨਮ ਆਦਿ ਨੂੰ ਮੰਨਦਾ ਹੈ।

ਇਹਨਾਂ ਸਾਰੀਆਂ ਸਰਗਰਮੀਆਂ ਦੀ ਤਰਕ-ਸੰਗਤ ਸਮਾਜ ਵਿਗਿਆਨਕ ਵਿਆਖਿਆ ਨਹੀਂ ਦਿੱਤੀ ਜਾ ਸਕਦੀ, ਇਹਨਾਂ ਦਾ ਕੋਈ ਸਮਾਜਿਕ ਉਦੇਸ਼ ਜਾਂ ਕਾਰਜ ਅਸੀਂ ਚਾਹੇ ਅੱਜ ਆਪਣੇ ਵੱਲੋਂ ਖੋਜ ਲਈਏ, ਪਰ ਇਹ ਨਹੀਂ ਕਿਹਾ ਜਾ ਸਕਦਾ ਕਿ ਉਸ ਉਦੇਸ਼ ਦੀ ਪੂਰਤੀ ਹਿੱਤ ਹੀ ਇਹਨਾਂ ਕਿਰਿਆਵਾਂ ਨੂੰ ਜਾਣ-ਬੁੱਝ ਕੇ ਸ਼ੁਰੂ ਕੀਤਾ ਗਿਆ ਸੀ ਜਾਂ ਇਹਨਾਂ ਵਿਸ਼ਵਾਸ਼ਾਂ ਨੂੰ ਮੰਨਣ ਦਾ ਫੈਸਲਾ ਲਿਆ ਗਿਆ ਸੀ।

<u>ਜਾਦੂ ਬਨਾਮ ਵਿਗਿਆਨ:</u> ਇਹ ਕਿਹਾ ਜਾਂਦੈ ਕਿ ਜਾਦੂ ਵਿਗਿਆਨ ਨੂੰ ਜਨਮ ਦਿੰਦਾ ਹੈ, ਜਾਦੂ ਪਦਾਰਥਾਂ ਨੂੰ ਆਦੇਸ਼ ਦਿੰਦਾ ਹੈ, ਪਰ ਉਹ ਉਸਦੇ ਆਦੇਸ਼ ਮੁਤਾਬਕ ਕੰਮ ਨਹੀਂ ਕਰਦੇ, ਇਸ ਤਰ੍ਹਾਂ ਜਾਦੂਗਰ ਨੂੰ ਪਦਾਰਥਾਂ ਦੇ ਹਠੀਲੇ ਅਸਲੀ ਸੁਭਾਅ ਦਾ ਪਤਾ ਲੱਗ ਜਾਂਦਾ ਹੈ ਤੇ ਉਹ ਅਗਲੀ ਸਟੇਜ ਵੱਲ ਵੱਧਦਾ ਹੈ, ਉਹ ਮੰਤਰਾਂ ਦਾ ਪਿੱਛਾ ਛੱਡ ਕੇ ਅਸਲੀਅਤ ਨੂੰ ਸਮਝਣ ਵੱਲ ਧਿਆਨ ਕਰਦਾ ਹੈ ਤੇ ਵਿਗਿਆਨ ਜਨਮ ਲੈ ਲੈਂਦਾ ਹੈ ਪਰ ਇਹ ਨਹੀਂ ਕਿਹਾ ਜਾ ਸਕਦਾ ਕਿ ਪਹਿਲਾਂ ਪਹਿਲ ਬੰਦੇ ਨੇ ਮੰਤਰਾਂ ਦੀ ਸ਼ਕਤੀ ਵਿੱਚ ਵਿਸ਼ਵਾਸ ਕਰਨ ਦਾ ਫੈਸਲਾ ਇਸ ਲਈ ਲਿਆ ਸੀ ਤਾਂ ਕਿ ਉਹ ਉਹਨਾਂ ਮੰਤਰਾਂ ਦੀ ਸ਼ਕਤੀ ਨੂੰ ਕਿਸੇ ਕੰਮ ਨਾ ਆਉਣ ਯੋਗ ਸਮਝ ਸਕੇ ਤੇ ਇਸ ਤਰ੍ਹਾਂ ਵਿਗਿਆਨ ਦਾ ਵਿਕਾਸ ਹੋ ਸਕੇ।

ਇਸ ਲਈ ਸ਼੍ਰੀਮਤੀ ਲੈਂਜਰ ਦਾ ਕਹਿਣਾ ਹੈ ਕਿ ਮਨੁੱਖ ਸੁਭਾਵਿਕ ਤੌਰ 'ਤੇ ਹੀ ਪ੍ਰਤੀਕੀਕਰਨ ਕਰਦਾ ਹੈ, ਇਵੇਂ ਇਹ ਸਾਰੇ ਤਰਕ-ਵਿਰੋਧੀ ਕੰਮ ਉਸ ਨੇ ਸੁਭਾਵਕ ਤੌਰ 'ਤੇ ਹੀ ਕੀਤੇ। ਮਨੁੱਖ ਨੇ ਇਸੇ ਪ੍ਰਤੀਕ-ਨਿਰਮਾਣ ਦੀ ਆਪਣੀ ਸੁਭਾਵਿਕ ਪ੍ਰਵਿਰਤੀ ਕਾਰਨ ਹੀ ਭਾਸ਼ਾ ਵਿਕਸਿਤ ਕੀਤੀ। ਭਾਸ਼ਾ ਦੇ ਵਿਕਾਸ ਲਈ ਪ੍ਰਤੀਕਾਂ ਦਾ ਇਸਤੇਮਾਲ ਕੀਤਾ ਜਾਣਾ ਜ਼ਰੂਰੀ ਹੈ ਤੇ ਪ੍ਰਤੀਕਾਂ ਦਾ ਇਸਤੇਮਾਲ ਕਰਨਾ ਸਭਿਆ ਮਨੁੱਖ ਦੀ ਇੱਕ ਬੁਨਿਆਦੀ ਕਿਰਿਆ ਹੈ।

ਇਸ ਤੋਂ ਇਹ ਗੱਲ ਉੱਭਰ ਕੇ ਸਾਹਮਣੇ ਆਉਂਦੀ ਹੈ ਕਿ ਸਾਰੇ ਪ੍ਰਤੀਕ ਨਾ ਤਰਕ-ਸੰਗਤ ਹੋ ਸਕਦੇ ਹਨ ਤੇ ਨਾ ਹਨ ਹੀ। ਬਹੁਤ ਸਾਰੇ ਪ੍ਰਤੀਕ ਨਿਰਅਰਥਕ, ਤਰਕ-ਵਿਰੋਧੀ ਅਤੇ ਨੁਕਸਾਨਦੇਹ ਵੀ ਹਨ।

<u>ਪ੍ਰਤੀਕ ਚਿੱਚੜ ਹੁੰਦੈ:</u> ਇਸ ਦੇ ਬਾਵਜੂਦ, ਪ੍ਰਤੀਕ ਕੁੱਤੇ ਦੀ ਪੂਛ ਵਾਂਗ ਹੁੰਦੇ ਹਨ, ਇਹਨਾਂ ਨੂੰ ਬਦਲਣਾ ਓਨਾ ਹੀ ਔਖਾ ਹੁੰਦੈ ਜਿੰਨੇ ਇਹ ਪੁਰਾਣੇ ਹੁੰਦੇ ਹਨ। ਕਹਿੰਦੇ ਹਨ, ਸ਼ਰਾਬ ਜਿੰਨੀ ਪੁਰਾਣੀ ਹੋਵੇ, ਉਹ ਓਨੀ ਹੀ ਵਧੀਆ ਹੁੰਦੀ ਹੈ, ਇਸੇ ਤਰ੍ਹਾਂ ਕੋਈ ਪ੍ਰਤੀਕ ਜਿੰਨਾਂ ਜ਼ਿਆਦਾ ਧਰਮ ਦੀ ਲਾਗ ਨਾਲ ਗ੍ਰਸਤ ਹੁੰਦਾ ਹੈ, ਉਹ ਉਹਨਾਂ ਹੀ ਜ਼ਿਆਦਾ ਚਿੱਚੜ ਹੁੰਦੈ।

ਪ੍ਰਤੀਕ ਬਨਣ ਵਾਲੀ ਵਸਤੂ ਆਪਣੇ ਆਪ ਵਿੱਚ ਮਹੱਤਵਪੂਰਨ ਸਮਝੀ ਜਾਂਦੀ ਹੈ, ਉਹ ਆਪਣੇ ਆਪ ਵਿੱਚ ਜਜ਼ਬਾਤੀ ਪ੍ਰਤੀਕਿਰਿਆ ਪੈਦਾ ਕਰ ਸਕਣ ਦੇ ਸਮਰੱਥ ਹੁੰਦੀ ਹੈ, ਚਾਹੇ ਉਸ ਦਾ ਨਾ ਕੋਈ ਵਿਵਹਾਰਕ ਮਹੱਤਵ ਹੋਵੇ ਤੇ ਨਾ ਹੀ ਉਹ ਤਰਕ ਸੰਗਤ ਹੋਵੇ। ਇਸੇ ਲਈ ਸ਼੍ਰੀਮਤੀ ਲੈਂਜਰ ਦਾ ਕਹਿਣਾ ਹੈ ਕਿ ਉੱਥੇ ਇੱਕ ਅਸਲੀ ਪ੍ਰਤੀਕ ਬੜੀ ਆਸਾਨੀ ਨਾਲ ਬਣ ਸਕਦਾ ਹੈ ਜਿੱਥੇ ਕੋਈ ਅਜਿਹੀ ਵਸਤੂ, ਧੁਨੀ ਜਾਂ ਕਾਰਜ ਮੌਜੂਦ ਹੋਵੇ, ਜਿਸਦਾ ਕੋਈ ਵਿਵਹਾਰਿਕ ਮਹੱਤਵ ਕੁਝ ਨਾ ਹੋਵੇ, ਪਰ ਫਿਰ ਵੀ ਜੋ ਇੱਕ ਜਜ਼ਬਾਤੀ ਪ੍ਰਤੀਕਿਰਿਆ ਪੈਦਾ ਕਰ ਸਕਦਾ ਹੋਵੇ ਤੇ ਇਸ ਤਰ੍ਹਾਂ ਆਪਣੇ ਵੱਲ ਸੰਪੂਰਨ ਧਿਆਨ ਖਿੱਚ ਸਕਦਾ ਹੋਵੇ।

<u>ਬਾਂਦਰ ਤੇ ਚਿੰਪੈਂਜੀ:</u> ਇਹ ਗੱਲ ਧਿਆਨ ਦੇਣ ਯੋਗ ਹੈ ਕਿ ਮਨੁੱਖ ਹੀ ਬਿਨਾਂ ਕਿਸੇ ਪ੍ਰਤੱਖ ਜੈਵਿਕ ਕਾਰਨ ਦੇ ਚੀਜ਼ਾਂ ਨੂੰ ਮਹੱਤਵ ਨਹੀਂ ਦਿੰਦਾ, ਸਗੋਂ ਬਾਂਦਰ ਅਤੇ ਚਿੰਪੈਂਜੀ ਕੁਝ ਅਜਿਹੀਆਂ ਵਸਤਾਂ ਨੂੰ ਮਹੱਤਵ ਦਿੰਦੇ ਦੇਖੇ ਗਏ ਹਨ, ਜਿਨ੍ਹਾਂ ਦਾ ਉਹਨਾਂ ਲਈ ਜੈਵਿਕ ਦ੍ਰਿਸ਼ਟੀ ਤੋਂ ਕੋਈ ਮਹੱਤਵ ਨਹੀਂ ਹੁੰਦਾ। ਇਸ ਤਰ੍ਹਾਂ ਕੁਝ ਚੀਜ਼ਾਂ ਉਹਨਾਂ ਲਈ ਵੀ ਪ੍ਰਤੀਕ ਬਣ ਸਕਦੀਆਂ ਹਨ।

ਕੋਹਲਰ ਨੇ ਚਿੰਪੈਂਜੀ ਅਤੇ ਬਾਂਦਰਾਂ ਦੇ ਅਧਿਐਨ ਉਪਰੰਤ ਇਹ ਸਿੱਟਾ ਕੱਢਿਆ ਹੈ ਕਿ ਚਿੰਪੈਂਜੀ ਅਜਿਹੀਆਂ ਵਸਤਾਂ ਇਕੱਠੀਆਂ ਕਰਦੇ ਹਨ ਜਿੰਨ੍ਹਾਂ ਦਾ ਉਹਨਾਂ ਲਈ ਜੈਵਿਕ ਤੌਰ 'ਤੇ ਕੋਈ ਲਾਭ ਦਿਖਾਈ ਨਹੀਂ ਦਿੰਦਾ। ਇਸੇ ਤਰ੍ਹਾਂ ਤਸਚੇਗੋ ਨਾਂ ਦੀ ਬਾਲਗ ਬਾਂਦਰੀ ਇੱਕ ਚਿਕਨੇ ਗੋਲ ਪੱਥਰ ਨੂੰ ਏਨਾ ਮਹੱਤਵ ਦਿੰਦੀ ਸੀ, ਏਨਾ ਮੋਹ ਕਰਦੀ ਸੀ ਕਿ ਕਿਸੇ ਵੀ ਕੀਮਤ 'ਤੇ ਉਹ ਉਸ ਨੂੰ ਕਿਸੇ ਨੂੰ ਨਹੀਂ ਦਿੰਦੀ ਸੀ।

ਇਸ ਤੋਂ ਸਪੱਸ਼ਟ ਹੈ ਕਿ ਬਾਂਦਰ ਵੀ ਕਿਸੇ ਅਜਿਹੀ ਚੀਜ਼ ਨੂੰ ਮਹੱਤਵ ਦੇ ਸਕਦਾ ਹੈ ਜਿਸ ਦਾ ਪ੍ਰਤੱਖ ਵਿਵਹਾਰਿਕ ਮਹੱਤਵ ਕੁਝ ਵੀ ਨਹੀਂ ਹੁੰਦਾ। ਸ਼੍ਰੀਮਤੀ ਲੈਂਜਰ ਦਾ ਕਹਿਣਾ ਹੈ

ਕਿ ਅਜਿਹੀ ਵਸਤੂ ਆਸਾਨੀ ਨਾਲ ਪ੍ਰਤੀਕ ਬਣ ਸਕਦੀ ਹੈ। *ਇਸ ਤੋਂ ਇਹੋ ਸੰਕੇਤ ਮਿਲਦਾ ਹੈ ਕਿ ਬਹੁਤ ਸਾਰੇ ਪ੍ਰਤੀਕ ਦਾ ਵਿਵਹਾਰਿਕ ਤੌਰ 'ਤੇ ਜੀਵਨ ਵਿੱਚ ਕੋਈ ਅਰਥ ਨਹੀਂ ਹੁੰਦਾ- ਬਸ ਬਾਂਦਰੀ ਦਾ ਇੱਕ ਗੋਲ ਤੇ ਚਿਕਨੇ ਪੱਥਰ ਨਾਲ ਮੋਹ ਮਾਤਰ ਹੁੰਦੈ। ਇਹ ਤਰਕ-ਵਿਹੂਣਾ ਤਾਂ ਹੋਵੇਗਾ ਹੀ। ਇਸੇ ਕਾਰਨ ਬਹੁਤੇ ਪ੍ਰਤੀਕ, ਖਾਸ ਤੌਰ 'ਤੇ ਜੋ ਧਰਮ ਦੇ ਹੱਥ ਠੋਕੇ ਹੁੰਦੇ ਹਨ, ਤਰਕ-ਹੀਣਤਾ ਨਾਲ ਭਰਪੂਰ ਹੁੰਦੇ ਹਨ ਅਤੇ ਉਹਨਾਂ ਦਾ ਜੀਵਨ ਲਈ ਜੇ ਕੋਈ ਰੋਲ ਹੁੰਦਾ ਹੈ ਤਾਂ ਸਿਰਫ਼ ਖੂਨ ਬਹਾਉਣ ਜਾਂ ਅੱਗਾਂ ਲਾਉਣ ਜਿਹਾ ਨਾਂਹ-ਪੱਖੀ ਹੀ ਹੁੰਦਾ ਹੈ, ਕਿਉਂਕਿ ਹਾਂ-ਪੱਖੀ ਰੋਲ ਅਦਾ ਕਰਨ ਦੇ ਉਹ ਇੱਕਦਮ ਅਸਮਰੱਥ ਹੁੰਦੇ ਹਨ।*

ਮਾਨਵਤਾ ਦਾ ਇਹ ਦੁਖਾਂਤ ਹੈ ਕਿ ਉਹ ਅਜਿਹੇ ਨਾਂਹ-ਪੱਖੀ ਪ੍ਰਤੀਕਾਂ ਪਾਸੋਂ ਆਪਣਾ ਆਪ ਬਚਾਉਣ ਵਿੱਚ ਅਸਮਰੱਥ ਰਹੀ ਹੈ।

<u>ਮੁਦੱਈ ਸੁਸਤ, ਗਵਾਹ ਚੁਸਤ:</u> ਜਿਹੜੀ ਬੇਹੁਰਮਤੀ ਕੀਤੀ ਗਈ ਕਹੀ ਜਾਂਦੀ ਹੈ ਜਾਂ ਜਿਸ ਬਾਬਤ ਮੰਨ ਲਿਆ ਜਾਂਦਾ ਹੈ ਕਿ ਬੇਹੁਰਮਤੀ ਹੋਈ ਹੈ, ਉਸ ਬਾਬਤ ਸੰਬੰਧਤ ਦੇਵੀ, ਦੇਵਤਾ, ਅੱਲਾ, ਗਾਡ, ਰਿਸ਼ੀ-ਮੁਨੀ ਆਦਿ ਨੂੰ ਬੋਲਣ ਦਾ ਮੌਕਾ ਨਹੀਂ ਦਿੱਤਾ ਜਾਂਦਾ ਕਿ ਉਹ ਦੱਸੇ ਕਿ ਉਸ ਨੂੰ ਕੀ ਤੇ ਕਿਵੇਂ ਤਕਲੀਫ਼ ਹੋਈ ਹੈ ਤੇ ਅੱਗੋਂ ਉਹ ਕੀ ਕਹਿਣਾ ਜਾਂ ਕਰਨਾ ਚਾਹੁੰਦਾ ਹੈ। ਮੁਦੱਈ ਕੁਝ ਨਹੀਂ ਕਹਿੰਦਾ, ਸਾਰਾ ਰੌਲਾ ਗਵਾਹ ਹੀ ਪਾਉਂਦੇ ਹਨ ਜੋ ਚੁਸਤ ਹੀ ਨਹੀਂ ਸਗੋਂ ਸਾਰਾ ਚੁੱਕਣ ਹੀ ਉਹਨਾਂ ਦਾ ਚੁੱਕਿਆ ਹੋਇਆ ਹੁੰਦੈ। ਇਸ ਲਈ ਜਿੱਥੇ ਠਰ੍ਹਮੇ ਦੀ ਲੋੜ ਹੁੰਦੀ ਹੈ, ਉੱਥੇ ਉਹ ਹੱਲਾ ਬੋਲਦੇ ਹਨ। ਜਿੱਥੇ ਤਰਕ ਦੀ ਗੱਲ ਹੁੰਦੀ ਹੈ, ਉੱਥੇ ਉਹ ਤਲਵਾਰ ਚੁੱਕਦੇ ਹਨ। ਜਿੱਥੇ ਸ਼ਸ਼ਤਰ ਦੀ ਗੱਲ ਹੁੰਦੀ ਹੈ, ਉੱਥੇ ਉਹ ਸ਼ਾਸ਼ਤਰ ਚੁੱਕਦੇ ਹਨ ਅਤੇ ਜਿੱਥੇ ਮੌਕਾ ਗੱਲਬਾਤ ਦਾ ਹੁੰਦਾ ਹੈ, ਉੱਥੇ ਉਹ ਗੋਲੀਬਾਰੀ ਕਰਦੇ ਹਨ। ਇਸ ਤਰ੍ਹਾਂ ਅਜਿਹੇ ਪ੍ਰਤੀਕ, ਪਲੀਤਾ ਬਣ ਕੇ ਰਹਿ ਜਾਂਦੇ ਹਨ।

<u>ਬੰਦਾ ਨਦਾਰਦ:</u> ਉਹ ਆਖਦੇ ਹਨ ਕਿ ਅਸੀਂ ਇਹ ਸਭ ਕੁਝ ਬੰਦੇ ਦੇ ਭਲੇ ਲਈ ਕਰਦੇ ਹਾਂ, ਪਰ ਇਹ ਸੱਚ ਨਹੀਂ। ਇਸ ਸਭ ਕੁਝ ਪ੍ਰਤੀਕਵਾਦ ਦੀ ਅੰਨ੍ਹੀ ਪ੍ਰਤੀਕਿਰਿਆ ਦੇ ਸਿੱਟੇ ਵਜੋਂ ਹੁੰਦਾ ਹੈ, ਤੇ ਇਸ ਨਾਲ ਉਸ ਬੰਦੇ ਨੂੰ ਹੀ ਭੁਲਾ ਦਿੱਤਾ ਜਾਂਦਾ ਹੈ, ਉਸੇ ਦੀ ਅਣਦੇਖੀ ਕਰ ਦਿੱਤੀ ਜਾਂਦੀ ਹੈ ਜਿਸ ਦਾ ਭਲਾ ਕਰਨ ਦੇ ਦਮਗਜ਼ੇ ਮਾਰੇ ਜਾਂਦੇ ਹਨ। ਬਾਅਦ ਵਿੱਚ ਉਹਨਾਂ ਪ੍ਰਤੀਕਾਂ ਨੂੰ ਖੂਨ ਲਾ ਕੇ ਚੱਟਦੇ ਫਿਰਦੇ ਹਨ।

ਇਹਨਾਂ ਦੀ ਅਸਲ ਹਾਲਤ ਤਾਂ ਕੇਲੌਗ ਦੀ ਪਾਲੀ ਹੋਈ ਗੁਆ ਨਾਂ ਦੀ ਚਿੰਪੈਂਜੀ ਜਿਹੀ ਹੈ। ਗੁਆ ਕੇਲੌਗ ਨੂੰ ਬਹੁਤ ਪਿਆਰ ਕਰਦੀ ਸੀ ਤੇ ਉਸ ਨੂੰ ਬਾਹਰ ਅੰਦਰ ਨਹੀਂ ਜਾਣ ਦਿੰਦੀ ਸੀ। ਕੇਲੌਗ ਉਸ ਨੂੰ ਆਪਣਾ ਕੋਈ ਕੱਪੜਾ ਫੜਾ ਦਿੰਦਾ ਤੇ ਉਹ ਉਸ ਕੱਪੜੇ ਵਿੱਚ ਹੀ ਗੁਆਚ ਜਾਂਦੀ ਤੇ ਹੁਣ ਉਸ ਨੂੰ ਆਪਣੇ ਪਾਸੋਂ ਗੁਜਰਦੇ ਕੇਲੌਗ ਦਾ ਜਰਾ ਵੀ ਪਤਾ ਨਾ ਚੱਲਦਾ, ਯਾਨੀ ਕਿ ਕੱਪੜਾ ਉਸ ਲਈ ਮਹੱਤਵਪੂਰਨ ਬਣ ਜਾਂਦਾ ਤੇ ਜਿਸਦਾ ਕੱਪੜਾ ਸੀ, ਉਹ ਉਸ ਲਈ ਹੁਣ ਕੋਈ ਅਰਥ ਹੀ ਨਹੀਂ ਰੱਖਦਾ ਸੀ: ਹੋਇਆ ਨਾ ਹੋਇਆ ਇੱਕ ਬਰਾਬਰ ਹੋ ਜਾਂਦਾ।

ਪ੍ਰਤੀਕ ਜਦੋਂ ਪਲੀਤੇ ਦੀ ਭੂਮਿਕਾ ਵਿੱਚ ਆ ਜਾਂਦੇ ਹਨ, ਉਦੋਂ ਉਹਨਾਂ ਲਈ ਅਤੇ ਪ੍ਰਤੀਕਵਾਦੀਆਂ ਲਈ ਉਹ ਬੰਦਾ ਇੱਕਦਮ ਅਪ੍ਰਸੰਗਿਕ ਤੇ ਗੈਰਜ਼ਰੂਰੀ ਹੋ ਜਾਂਦਾ ਹੈ ਜਿਸ ਦੇ ਭਲੇ ਦੇ ਦਾਅਵੇ ਕੀਤੇ ਜਾਂਦੇ ਹਨ ਤੇ ਪ੍ਰਤੀਕਵਾਦੀ ਚਿੰਪੈਂਜੀ ਗੁਆ ਦੇ ਪੱਧਰ ' ਤੇ ਆ ਗਿਰਦੇ ਹਨ, ਜੋ ਉਹਨਾਂ ਦਾ ਸ਼ਾਇਦ ਅਸਲ ਪੱਧਰ ਹੁੰਦਾ ਹੈ।

ਚਿੰਪੈਂਜੀ ਗੁਆ ਦੇ ਮਾਮਲੇ ਵਿੱਚ ਇੱਕ ਬਹੁਤ ਮਹੱਤਵਪੂਰਨ ਤੱਥ ਛਿਪਿਆ ਹੈ, ਉਹ ਉਸ ਅਸਲ ਚੀਜ਼ ਦੀ ਅਣਹੋਂਦ ਵਿੱਚ ਜਿਸ ਦਾ ਪ੍ਰਤੀਕ ਉਸ ਲਈ ਹੁਣ ਕੱਪੜਾ ਬਣ ਗਿਆ ਹੈ, ਉਸ ਪ੍ਰਤੀਕ ਬਣੇ ਕੱਪੜੇ ਨਾਲ ਹੀ ਸੰਤੁਸ਼ਟ ਹੈ। ਇਸੇ ਕਰਕੇ ਜਦੋਂ ਲੋਕਾਂ ਵਿੱਚ ਸਿਹਤਮੰਦ ਦੇਸ਼ ਭਗਤੀ ਨਹੀਂ ਹੁੰਦੀ ਤਾਂ ਉਹ ਕੱਪੜੇ ਦੇ ਝੰਡੇ ਨੂੰ ਸੈਲੂਟ ਕਰਨ ਤੋਂ ਬਾਅਦ ਕਿਸੇ ਤਰ੍ਹਾਂ ਦਾ ਦੇਸ਼ ਭਗਤੀ ਵਾਲਾ ਕਿਰਦਾਰ ਜ਼ਰੂਰੀ ਨਹੀਂ ਸਮਝਦੇ। ਇਸੇ ਤਰ੍ਹਾਂ ਜਦੋਂ ਲੋਕਾਂ ਵਿੱਚ ਉਹਨਾਂ ਦਾ ਉਹ ਧਰਮ ਨਹੀਂ ਹੁੰਦਾ ਜਿਸ ਦੀ ਉਹ ਗੱਲ ਕਰਦੇ ਹਨ ਤਾਂ ਉਹ ਧਰਮ ਪੁਸਤਕਾਂ, ਧਰਮ ਅਸਥਾਨਾਂ, ਧਾਰਮਿਕ ਕਰਮ-ਕਾਂਡਾਂ ਜਾਂ ਅਜਿਹੇ ਹੀ ਹੋਰ ਨਿਰਜੀਵ ਪ੍ਰਤੀਕਾਂ ਦੀ ਪੂਛ ਫੜ ਕੇ ਆਪਣੇ ਧਰਮਾਤਮਾ ਹੋਣ ਦਾ ਪਾਖੰਡ ਕਰਦੇ ਹਨ। ਇਹੀ ਕਾਰਨ ਹੈ ਕਿ ਉਹ ਸੱਚ, ਪਿਆਰ, ਸਹਿਯੋਗ ਆਦਿ ਤੋਂ ਜਿੰਨ੍ਹੇ ਸੱਖਣੇ ਹੁੰਦੇ ਹਨ, ਓਨੇ ਹੀ ਜ਼ਿਆਦਾ ਧਰਮ ਦਾ ਝੰਡਾ ਚੁੱਕੀ ਫਿਰਦੇ ਹਨ ਤੇ ਉਸੇ ਅਨੁਪਾਤ ਵਿੱਚ ਨਿਰਵਿਕਾਰ ਹੋ ਕੇ ਉਹ ਹੱਤਿਆ, ਅੱਗਜ਼ਨੀ ਆਦਿ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਹਨ ਤੇ ਉਹ ਫਿਰ ਹੋਰ ਜ਼ਿਆਦਾ ਧਰਮੀ ਬਣ ਜਾਂਦੇ ਹਨ- ਅਪਰਾਧੀ ਦੂਣੇ ਨਿਵਦੇ ਹਨ।

<u>ਪੁਸਤਕ ਦੀ ਜਿਲਦ:</u> ਧਾਰਮਿਕ ਪੁਸਤਕਾਂ ਦੀਆਂ ਆਪਣੀਆਂ ਵਿਚਾਰਧਾਰਕ ਸੀਮਾਵਾਂ ਹਨ, ਉਹਨਾਂ ਦੀ ਮਨੁੱਖੀ ਸਮਾਜ ਵਿੱਚ ਹਾਂ-ਪੱਖੀ ਰੋਲ ਨਿਭਾਉਣ ਦੀ ਵੀ ਇੱਕ ਸੀਮਾ ਹੈ। ਪਰ ਜਦੋਂ ਤੁਸੀ ਸਿਰਫ਼ ਧਾਰਮਕ ਪੁਸਤਕ ਦੀ ਜਿਲਦ ਸ਼ਿੰਗਾਰਨ ਵਿੱਚ ਹੀ ਲੱਗੇ ਰਹਿੰਦੇ ਹੋ, ਉਦੋਂ ਉਪਰੋਕਤ ਸੀਮਾਵਾਂ ਵਾਲੇ ਧਰਮ ਜਾਂ ਧਰਮ ਗ੍ਰੰਥ ਨੂੰ ਤੁਸੀਂ ਹੋਰ ਵੀ ਸੌੜੀਆਂ ਹੱਦਾਂ ਵਿੱਚ ਜਕੜ ਦਿੰਦੇ ਹੋ। ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਪੁਸਤਕ ਤਾਂ ਰਹਿ ਜਾਂਦੀ ਹੈ ਪਰ ਭੌਰ ਧਰਮ-ਉਡਾਰੀ ਮਾਰ ਜਾਂਦਾ ਹੈ। ਸਾਰੀਆਂ ਸੀਮਾਵਾਂ ਵਿੱਚ ਰਹਿ ਕੇ ਵੀ ਧਰਮ ਜੋ ਥੋੜ੍ਹਾ ਬਹੁਤ ਹਾਂ-ਪੱਖੀ ਰੋਲ ਅਦਾ ਕਰਨ ਦੇ ਸਮਰੱਥ ਹੁੰਦਾ ਹੈ, ਉਸਦੀ ਸੰਭਾਵਨਾ ਵੀ ਖੂਹ ਵਿੱਚ ਜਾ ਪੈਂਦੀ ਹੈ। ਅਜਿਹੀ ਹਾਲਤ ਵਿੱਚ ਪ੍ਰਤੀਕ ਹੀ ਸਭ ਕੁਝ ਪ੍ਰਤੀਤ ਹੋਣ ਲੱਗ ਪੈਂਦਾ ਹੈ। ਪ੍ਰਤੀਕ ਦੀ ਬਲੀ ਹਰ ਉਹ ਚੀਜ਼ ਜੀਵਿਤ ਹੋਵੇ ਜਾਂ ਨਿਰਜੀਵ, ਚੜ੍ਹਾ ਦਿੱਤੀ ਜਾਂਦੀ ਹੈ ਜਿਸ ਨੂੰ ਧਰਮ ਬਚਾਉਣ ਲਈ ਕਹਿੰਦਾ ਦੱਸਿਆ ਜਾਂਦਾ ਹੈ, ਜੇ 'ਰੱਬ' ਨੇ ਸਭ ਬੰਦੇ ਬਣਾਏ ਹਨ, ਜਿਵੇਂ ਧਰਮ ਦਾਅਵਾ ਕਰਦੇ ਹਨ, ਤਾਂ ਕਿਸੇ ਕਿਤਾਬ ਦੀ ਜਿਲਦ ਦੇ ਗੱਤੇ ਜਾਂ ਉਸ ਉੱਪਰਲੀ ਅਬਰੀ ਨੂੰ ਬਚਾਉਣ ਦੇ ਨਾਂ 'ਤੇ ਉਕਤ 'ਰੱਬ' ਦੇ ਬੰਦਿਆਂ ਨੂੰ ਕਤਲ ਕਰਕੇ ਸਜ਼ਾ ਦੇਣ ਵਾਲੇ ਇਹ ਲੋਕ ਕੀ 'ਰੱਬ' ਦੀ ਰਜ਼ਾ ਦੇ ਉਲਟ ਨਹੀਂ ਜਾ ਰਹੇ ਹੁੰਦੇ? ਕੀ ਉਹ 'ਰੱਬ' ਤੋਂ ਵੀ ਉੱਪਰਦੀ ਨਹੀਂ ਵਗ ਰਹੇ ਹੁੰਦੇ? ਕੀ ਉਹ ਧਰਮ ਦੀ ਰੱਖਿਆ ਹੈ? ਕੀ ਇਹ ਖੁਦ ਹੀ ਉਸ ਚੀਜ਼ ਨੂੰ ਖਤਮ ਕਰਨ ਦਾ ਉਪਰਾਲਾ ਨਹੀਂ ਜਿਸ ਨੂੰ ਬਚਾਉਣ ਦੇ ਨਾਂ 'ਤੇ ਇਹ 'ਧਰਮਾਤਮਾ ਲੋਕ' ਬੰਦਿਆਂ ਨੂੰ ਕਸਾਈਆਂ ਵਾਂਗ ਕੱਟ-ਵੱਡ ਰਹੇ ਹੁੰਦੇ ਹਨ?

ਜਦੋਂ ਕਣ-ਕਣ ਵਿੱਚ 'ਰੱਬ' ਦਾ ਉਪਦੇਸ਼ ਦੇਣ ਵਾਲਿਆ ਦੇ ਪ੍ਰਤੀਨਿਧ ਦਾਰਾ ਸਿੰਘ ਨੇ ਇਸਾਈ ਮਿਸ਼ਨਰੀ ਨੂੰ ਅੱਗ ਲਾ ਕੇ ਜੀਉਂਦਾ ਸਾੜਿਆ ਸੀ ਤਾਂ ਧਰਮ ਦੇ ਇਸ ਉਪਦੇਸ਼ ਦਾ ਕੀ ਹਸ਼ਰ ਹੋਇਆ ਸੀ ਕਿ ਕਣ-ਕਣ ਵਿੱਚ ਭਗਵਾਨ ਦਾ ਨਿਵਾਸ ਹੈ? ਕੀ ਇਹ ਉਪਰੋਕਤ ਧਰਮ ਦੀ ਜਿੱਤ ਸੀ ਜਾਂ ਪ੍ਰਤੀਕਾਂ ਦੀ ਬਲੀਵੇਦੀ ਤੇ ਧਰਮ ਦੀ ਬਲੀ ਦਿੱਤੀ ਸੀ। ਇਸ 'ਤੇ ਹਰ ਬੰਦੇ ਨੂੰ ਵਿਚਾਰ ਕਰਨਾ ਚਾਹੀਦਾ ਹੈ। ਇਸ ਸੰਦਰਭ ਵਿੱਚ ਬੰਗਲਾ ਦੇਸ਼ ਦੇ ਰਾਸ਼ਟਰੀ ਕਵੀ ਨਜ਼ਰੁਲ ਇਸਲਾਮ ਦੀਆਂ ਇਹ ਸਤਰਾਂ ਬਹੁਤ ਪ੍ਰਸੰਗਿਕ ਹਨ:

ਮਨੁੱਖ ਨਾਲ ਨਫ਼ਰਤ ਕਰਕੇ,
ਕਿਹੜੇ ਲੋਕ ਕੁਰਾਨ, ਵੇਦ, ਬਾਈਬਲ ਨੂੰ ਚੁੰਮ ਰਹੇ
ਹਨ ਬੇਤਹਾਸ਼ਾ।
ਕਿਤਾਬਾਂ ਤੇ ਗ੍ਰੰਥ ਖੋਹ ਲਓ ਜਬਰਨ ਉਨ੍ਹਾਂ ਤੋਂ,
ਮਨੁੱਖ ਨੂੰ ਮਾਰ ਕੇ ਗ੍ਰੰਥ ਨੂੰ ਪੂਜ ਰਹੇ ਹਨ,
ਢੌਂਗੀਆਂ ਦਾ ਦਲ।
ਸੁਣੋ ਮੂਰਖੋ,
ਮਨੁੱਖ ਹੀ ਲਿਆਇਆ ਹੈ ਗ੍ਰੰਥ,
ਗ੍ਰੰਥ ਨਹੀਂ ਲਿਆਇਆ ਕਿਸੇ ਮਨੁੱਖ ਨੂੰ।

ਜਿਵੇਂ ਪਹਿਲਾਂ ਕਿਹਾ ਗਿਆ ਹੈ, ਸਾਰੇ ਪ੍ਰਤੀਕ ਤਰਕ ਅਨੁਸਾਰ ਨਹੀ ਬਣੇ ਤੇ ਨਾ ਤਰਕਸ਼ੀਲ ਹਨ, ਬਹੁਤ ਸਾਰੇ ਪ੍ਰਤੀਕ ਤਰਕ ਵਿਰੋਧੀ ਵਰਤਾਰਾ ਹਨ, ਇਹਨਾਂ ਨੂੰ ਆਦਰਸ਼ ਨਹੀਂ ਬਣਾਇਆ ਜਾ ਸਕਦਾ। ਇਹਨਾਂ ਮਗਰ ਅੰਨ੍ਹੇਵਾਹ ਤੁਰੀ ਜਾਣਾ ਮਨੁੱਖਤਾ ਲਈ ਘਾਤਕ ਹੈ। ***ਇਸ ਲਈ ਜ਼ਰੂਰੀ ਹੈ ਕਿ ਪ੍ਰਤੀਕਾਂ ਦੀ ਸੀਮਾਂ ਨੂੰ ਸਮਝਿਆ ਜਾਵੇ ਅਤੇ ਉਹਨਾਂ ਨੂੰ ਇੱਕ ਤਰਕਸ਼ੀਲ ਵਿਅਕਤੀ ਵਾਂਗ ਇਸਤੇਮਾਲ ਕੀਤਾ ਜਾਵੇ। ਤਰਕ-ਸੰਗਤ ਪ੍ਰਤੀਕ ਵੀ ਤਰਕਹੀਣ ਚੀਜ਼ ਬਣ ਜਾਂਦੇ ਹਨ ਜੇ ਉਹਨਾਂ ਨੂੰ ਇੱਕ ਤਰਕਸ਼ੀਲ ਵਿਅਕਤੀ ਵਾਂਗ ਇਸਤੇਮਾਲ ਨਾ ਕੀਤਾ ਜਾਵੇ। ਤਰਕਸ਼ੀਲ ਨਜ਼ਰੀਏ ਨਾਲ ਇਸਤੇਮਾਲ ਕੀਤੇ ਜਾਣ 'ਤੇ ਗੈਰ ਤਰਕਸ਼ੀਲ ਪ੍ਰਤੀਕ ਵੀ ਹਾਨੀ ਰਹਿਤ ਬਣ ਸਕਦੇ ਹਨ।*** ਬੋਦੀ, ਟੋਪੀ, ਧੋਤੀ, ਦਾੜ੍ਹੀ, ਕੇਸ, ਪਗੜੀ, ਜਨੇਊ ਆਦਿ ਪ੍ਰਤੀਕ, ਪਲੀਤਾ ਵੀ ਬਣ ਸਕਦੇ ਹਨ ਅਤੇ ਕਿਸੇ ਤੱਥ ਦੇ ਪ੍ਰਗਟਾਅ ਦਾ ਸਾਧਨ ਵੀ। ਇਹ ਬੰਦੇ 'ਤੇ ਨਿਰਭਰ ਹੈ ਕਿ ਉਹ ਅੱਗ ਨੂੰ ਰੋਟੀ ਪਕਾਉਣ ਲਈ ਵਰਤਦਾ ਹੈ ਜਾਂ ਲੋਕਾਂ ਦੇ ਘਰ ਫੂਕਣ ਲਈ। ਤਰਕਸ਼ੀਲਤਾ ਹੋਰਨਾਂ ਅਨੇਕਾਂ ਮਾਮਲਿਆਂ ਵਾਂਗ ਇਸ ਮਾਮਲੇ ਵਿੱਚ ਵੀ ਬੰਦੇ ਨੂੰ ਸਹੀ ਸੇਧ ਦੇਣ ਵਿੱਚ ਸਹਾਈ ਹੋ ਸਕਦੀ ਹੈ, ਜਿਸ ਦਾ ਸਾਨੂੰ ਪੂਰਾ ਲਾਭ ਜ਼ਰੂਰ ਉਠਾਉਣਾ ਚਾਹੀਦਾ ਹੈ, ਨਹੀਂ ਤਾਂ ਪ੍ਰਤੀਕ ਪਲੀਤਾ ਬਣਦੇ ਰਹਿਣਗੇ ਅਤੇ ਮਨੁੱਖਤਾਂ ਦਾ ਘਾਣ ਹੁੰਦਾ ਰਹੇਗਾ। ❑ 98145-80497

## ਪੁੰਗਰਦੀ ਕਲਮ

ਵਿਗਿਆਨ ਦੇ ਬਕਸੇ (ਟੀ.ਵੀ.) 'ਚ ਬੈਠੇ ਜੋਤਿਸ਼ੀ,
ਵਿਗਿਆਨ ਦੀ ਹੀ ਖਿੱਲੀ ਉਡਾਉਂਦੇ ਨੇ,
ਆਧੁਨਿਕ ਸਹੂਲਤਾਂ ਨਾਲ ਹੋ ਕੇ ਲੈਸ
ਦੇਖੋ ਕਿਵੇਂ ਲੋਕਾਂ ਨੂੰ ਮਗਰ ਲਾਉਂਦੇ ਨੇ
ਜਿਨ੍ਹਾਂ ਦਾ ਵਰਤਮਾਨ ਹੀ ਸੁਰੱਖਿਅਤ ਹੈ,
ਉਨ੍ਹਾਂ ਨੂੰ ਭਵਿੱਖੀ ਮਹਿਲ ਦਿਖਾਉਂਦੇ ਨੇ,
ਤਰਕ ਤੋਂ ਪਰ੍ਹੇ ਰੱਖ ਕੇ ਲੋਕਾਂ ਨੂੰ,
ਦਾਨ ਪੁੰਨ ਦੇ ਚੱਕਰਾਂ 'ਚ ਪਾਉਂਦੇ ਨੇ,
ਗ੍ਰਹਿਣ ਵਰਗੇ ਖੂਬਸੂਰਤ ਨਜ਼ਾਰਿਆਂ ਨੂੰ,
ਇਹ ਦੇਖਣ ਤੋਂ ਵੀ ਡਰਾਉਂਦੇ ਨੇ,
ਮੀਡੀਆ ਦੇ ਪ੍ਰਾਪੇਗੰਡੇ ਦਾ,
ਅਖੌਤੀ ਬਾਬੇ ਖੂਬ ਲਾਭ ਉਠਾਉਂਦੇ ਨੇ,
ਮੂਰਖ ਬਣਾ ਕੇ ਲੋਕਾਂ ਨੂੰ,
ਇਹ ਮੋਟੀਆਂ ਰਕਮਾਂ ਕਮਾਉਂਦੇ ਨੇ,
ਛੱਡ ਅਗਲੇ-ਪਿਛਲੇ ਜਨਮ ਦੇ ਰਾਜ਼ਾਂ ਨੂੰ,
ਆਓ ਅਸੀਂ ਤਰਕ ਦਾ ਰਾਹ ਫੜ ਲਈਏ,
ਟੀ.ਵੀ. ਚੈਨਲ ਵੀ ਜੇ ਦੇਵਣ ਸਾਥ,
ਲੋਕਾਂ ਨੂੰ ਵਹਿਮਾਂ ਭਰਮਾਂ 'ਚੋਂ ਕੱਢ ਲਈਏ। ❑❑

**ਨਵਜੋਤ**
ਸੰਤ ਲੌਂਗੋਵਾਲ ਇੰਸੀਟੀਚਿਊਟ ਆਫ ਇੰਜੀਨੀਅਰਿੰਗ ਐਂਡ ਟੈਕਨਾਲੌਜੀ, ਲੌਂਗੋਵਾਲ

# ਗ਼ੈਰਤ ਦੇ ਨਾਂ ਤੇ ਨੌਜਵਾਨਾਂ ਦੇ ਹੁੰਦੇ ਕਤਲ



ਹੇਮ ਰਾਜ ਸਟੈਨੋ

ਅੱਜ ਕੱਲ ਜਿਹੜੇ ਨੌਜਵਾਨ ਲੜਕੇ-ਲੜਕੀਆਂ ਆਪਣੀ ਮਰਜ਼ੀ ਨਾਲ ਆਪਣੇ ਗੋਤ ਜਾਂ ਪਿੰਡ ਅੰਦਰ ਜਾਂ ਆਪਣੇ ਦੂਰੋਂ-ਨੇੜਿਓਂ ਕਿਸੇ ਰਿਸ਼ਤੇ ਵਿੱਚ ਜਾਂ ਧਰਮ ਤੋਂ ਬਾਹਰ ਜਾਂ ਅਖੌਤੀ ਤੌਰ 'ਤੇ ਉੱਚੀਆਂ ਅਤੇ ਨੀਵੀਆਂ ਜਾਤਾਂ ਦਾ ਖਿਆਲ ਰੱਖੇ ਬਿਨਾਂ ਵਿਆਹ ਦੇ ਬੰਧਨ ਵਿੱਚ ਬੱਝ ਰਹੇ ਹਨ, ਉਨ੍ਹਾਂ ਨੂੰ ਕਤਲ ਕਰਨ ਜਾਂ ਹੋਰ ਤਰ੍ਹਾਂ ਤਰ੍ਹਾਂ ਦੀਆਂ ਸਜ਼ਾਵਾਂ ਦੇਣ ਦਾ ਮੁੱਦਾ ਬੜਾ ਭਖਿਆ ਹੋਇਆ ਹੈ। ਕਤਲਾਂ ਨੂੰ "ਅਣਖ ਪਿੱਛੇ ਜਾਂ ਗੈਰਤ ਪਿੱਛੇ ਕਤਲ" ਕਿਹਾ ਜਾਂਦਾ ਹੈ। ਰਿਪੋਰਟ ਇਹ ਵੀ ਹੈ ਕਿ ਤਿੰਨ ਸਾਲਾਂ ਤੋਂ ਇਕੱਠੇ ਰਹਿ ਰਹੇ ਅਜਿਹੇ ਜੋੜੇ ਨੂੰ ਪਿੰਡ ਦੀ ਖਾਪ ਪੰਚਾਇਤ ਨੇ ਇਹ ਫੈਸਲਾ ਸੁਣਾ ਦਿੱਤਾ ਕਿ ਹੁਣ ਤੋਂ ਉਹ ਭੈਣ ਭਰਾ ਦੀ ਤਰ੍ਹਾਂ ਰਹਿਣ। ਹੈਰਾਨਗੀ ਦੀ ਗੱਲ ਇਹ ਹੈ ਕਿ ਇਸ ਜੋੜੇ ਦੇ ਇੱਕ ਲੜਕਾ ਵੀ ਸੀ। ਇਸ ਵਰਤਾਰੇ ਦੇ ਖੁੱਲੇ ਤੌਰ 'ਤੇ ਪੱਖ ਵਿੱਚ ਤਾਂ ਖਾਪ ਪੰਚਾਇਤਾਂ ਹੀ ਖੜਦੀਆਂ ਹਨ ਪਰ ਦਬਵੇਂ ਰੂਪ ਜਾਂ ਇਉਂ ਕਹਿ ਲਵੋ ਕਿ ਅੰਦਰੋ-ਅੰਦਰੀ ਸਾਡੇ ਸਮਾਜ ਦਾ ਕਾਫੀ ਹਿੱਸਾ ਇਸ ਵਰਤਾਰੇ ਨੂੰ ਪ੍ਰਵਾਨਗੀ ਨਹੀਂ ਦੇ ਰਿਹਾ। ਇਸ ਵਰਤਾਰੇ ਨੂੰ ਤਰ੍ਹਾਂ ਤਰ੍ਹਾਂ ਨਾਲ ਪੇਸ਼ ਕੀਤਾ ਜਾਂਦਾ ਹੈ। ਸੋ ਅਸੀਂ ਇਸ ਦਾ ਵਿਸ਼ਲੇਸ਼ਣ ਕਰਕੇ ਇਸ ਦੇ ਕਾਰਨ ਅਤੇ ਇਸਦਾ ਹੱਲ ਪੇਸ਼ ਕਰਨ ਜਾ ਰਹੇ ਹਾਂ।

ਇੱਕ ਗੱਲ ਤਾਂ ਸਾਫ ਹੈ ਕਿ ਵਿਆਹ ਦਾ ਮਸਲਾ ਸਭਿਆਚਾਰ ਦੇ ਖੇਤਰ ਵਿੱਚ ਆਉਂਦਾ ਹੈ। ਇਸ ਲਈ ਇਸਨੂੰ ਸਮਝਣ ਲਈ ਪਹਿਲਾਂ ਸਾਨੂੰ ਸਭਿਆਚਾਰ ਬਾਰੇ ਸਮਝਣਾ ਪਵੇਗਾ। ਸੋ ਆਓ ਸਭਿਆਚਾਰ ਬਾਰੇ ਗੱਲ ਕਰਦੇ ਹਾਂ।

ਮਨੁੱਖ ਦੇ ਕੁੱਲ ਅਚਾਰ ਅਤੇ ਵਿਹਾਰ ਨੂੰ ਸਭਿਆਚਾਰ ਕਿਹਾ ਜਾਂਦਾ ਹੈ। ਸਭਿਆਚਾਰ ਨੂੰ ਦੋ ਹਿੱਸਿਆਂ ਵਿੱਚ ਵੰਡ ਕੇ ਦੇਖਣਾ ਚਾਹੀਦਾ ਹੈ- ਪਹਿਲਾ ਦੇਸ਼ ਜਾਂ ਕੌਮ ਦਾ ਸਭਿਆਚਾਰ, ਅਤੇ ਦੂਸਰਾ ਉੱਪ-ਸਭਿਆਚਾਰ।

ਮਨੱਖ ਵਾਸਤੇ ਸਮਾਜ ਨੂੰ ਅੱਗੇ ਲਿਜਾਣ ਜਾਂ ਇਤਿਹਾਸ ਸਿਰਜਣ ਲਈ ਉਸਦਾ ਜ਼ਿੰਦਾ ਰਹਿਣਾ ਜ਼ਰੂਰੀ ਹੈ। ਜ਼ਿੰਦਾ ਰਹਿਣ ਲਈ ਉਸ ਦੀਆਂ ਬੁਨਿਆਦੀ ਲੋੜਾਂ ਕੁੱਲੀ, ਗੁੱਲੀ ਅਤੇ ਜੁੱਲੀ ਆਦਿ ਦੀ ਪੂਰਤੀ ਕਰਨ ਲਈ ਪੈਦਾਵਾਰ ਕਰਨਾ ਬੁਨਿਆਦੀ ਲੋੜ ਹੈ। ਪੈਦਾਵਾਰ ਦਾ ਜਿਹੋ-ਜਿਹਾ ਢੰਗ ਹੁੰਦਾ ਹੈ, ਉਸ ਉੱਪਰ ਹੀ ਸਭਿਆਚਾਰ ਉੱਸਰਦਾ ਹੈ ਅਤੇ ਭਾਰੂ ਹੁੰਦਾ ਹੈ।

ਮਿਸਾਲ ਵਜੋਂ ਕਾਰਖਾਨੇ ਦਾ ਮਾਲਕ ਆਪਣੇ ਅਧੀਨ ਕੰਮ ਕਰਨ ਵਾਲੇ ਮਜ਼ਦੂਰ ਨਾਲ ਅਧੀਨ ਵਿਅਕਤੀ ਵਾਲਾ ਵਿਹਾਰ ਕਰੇਗਾ ਅਤੇ ਉਸ ਨਾਲ ਮਨਚਾਹਿਆ ਮੌਕੇ ਮੁਤਾਬਕ ਸਲੂਕ ਜਾਂ ਵਿਹਾਰ ਕਰੇਗਾ। ਇਸਦੇ ਉਲਟ ਕਿਉਂਕਿ ਮਜ਼ਦੂਰ ਸਿਰਫ ਮਾਲਕ 'ਤੇ ਹੀ ਨਿਰਭਰ ਹੈ ਉਹ ਉਸ ਦੇ ਅਧੀਨ ਰਹਿਣ ਵਾਲਾ ਵਿਹਾਰ ਕਰੇਗਾ। ਇਸ ਤਰ੍ਹਾਂ ਮਜ਼ਦੂਰ ਅਤੇ ਮਾਲਕ ਦਾ ਰਿਸ਼ਤਾ ਅਧੀਨਗੀ ਅਤੇ ਗਲਬੇ ਵਾਲਾ ਬਣ ਜਾਵੇਗਾ। ਇਹ ਕਿਉਂ ਹੁੰਦਾ ਹੈ?

ਮਜ਼ਦੂਰ ਕੋਲ ਜੀਵਕਾ ਦੇ ਕੋਈ ਸੋਮੇ ਅਤੇ ਸਾਧਨ ਨਾ ਹੋਣ ਕਰਕੇ ਉਸਨੂੰ ਹਰ ਹਾਲਤ ਵਿੱਚ ਆਪਣੇ ਅਤੇ ਆਪਣੇ ਪਰਿਵਾਰ ਦੇ ਪੇਟ ਨੂੰ ਝੁਲਕਾ ਦੇਣ ਲਈ ਕਿਸੇ ਨਾ ਕਿਸੇ ਕਾਰਖਾਨੇ ਵਿੱਚ ਕੰਮ ਕਰਨਾ ਹੀ ਕਰਨਾ ਪੈਣਾ ਹੈ। ਇਹ ਕਾਰਖਾਨਾ ਬਿਰਲੇ, ਟਾਟੇ, ਡਾਲਮੀਆ, ਅੰਬਾਨੀ ਜਾਂ ਕਿਸੇ ਵੀ ਹੋਰ ਦਾ ਹੋਵੇ। ਇਸ ਮਜ਼ਬੂਰੀ ਕਰਕੇ ਹੀ ਉਹ ਕਾਰਖਾਨੇ ਦੇ ਮਾਲਕ ਅੱਗੇ ਆਪਣੇ ਆਪਨੂੰ ਅਧੀਨਗੀ ਵਾਲਾ ਬਣਾਈ ਰੱਖਣ ਲਈ ਮਜ਼ਬੂਰ ਹੈ।

ਸਿੱਟਾ ਇਹ ਕਿ ਪੈਦਾਵਾਰੀ ਢੰਗ ਵਿੱਚ ਜਲ, ਜੰਗਲ, ਜ਼ਮੀਨਾਂ, ਖਾਣਾਂ ਆਦਿ ਪੈਦਾਵਾਰੀ ਸੋਮਿਆਂ ਅਤੇ ਕਲ-ਪੁਰਜ਼ਿਆਂ ਤੋਂ ਲੈ ਕੇ ਵੱਡੀ ਤੋਂ ਵੱਡੀ ਮਸ਼ੀਨਰੀ ਆਦਿ ਦੇ ਸਾਧਨਾਂ 'ਤੇ ਕਾਬਜ਼ ਅਤੇ ਵਾਂਝੀ ਧਿਰ ਦੇ ਵਿਰੋਧੀ ਰਿਸ਼ਤੇ ਬਣਦੇ ਹਨ। ਕਾਬਜ਼ ਧਿਰ ਦਾ ਅਤੇ ਇਨ੍ਹਾਂ ਤੋਂ ਵਾਂਝੀ ਧਿਰ 'ਤੇ ਗਲਬੈ ਵਾਲਾ ਅਤੇ ਅਧੀਨਗੀ ਵਾਲਾ ਰਿਸ਼ਤਾ ਬਣ ਜਾਂਦਾ ਹੈ। ਇਸੇ ਵਿੱਚੋਂ ਹੀ ਇੱਕ ਧਿਰ ਦਾ ਹਾਵੀ ਆਚਾਰ-ਵਿਹਾਰ ਅਤੇ ਦੂਸਰੀ ਦਾ ਮੀਸਣਾ ਅਚਾਰ-ਵਿਹਾਰ ਹੋਣਾ ਤੈਅ ਹੋ ਜਾਂਦਾ ਹੈ। ਇਹ ਹੀ ਉਸ ਸਮੇਂ 'ਤੇ ਦੇਸ਼ ਜਾਂ ਕੌਮ ਦਾ ਸਭਿਆਚਾਰ ਹੁੰਦਾ ਹੈ। ਜੇਕਰ ਗੁਲਾਮਦਾਰੀ ਯੁੱਗ ਤੋਂ ਪਹਿਲਾਂ ਵਾਲੇ ਮੁਢ-ਕਦੀਮੀ ਸਮਾਜ ਦੀ ਮਿਸਾਲ ਲਵੋ। ਉਦੋਂ ਮਨੁੱਖ ਪ੍ਰਕ੍ਰਿਤੀ ਤੇ ਨਿਰਭਰ ਸੀ, ਪੈਦਾਵਾਰ ਦੇ ਸੋਮੇ ਅਤੇ ਸਾਧਨ ਸਾਂਝੇ ਸਨ, ਸਾਰੇ ਕਿਰਤ ਕਰਦੇ ਸਨ ਤੇ ਸਾਰੇ ਛਕਦੇ ਸਨ। ਇਸ ਲਈ ਉਦੋਂ ਮਨੁੱਖਾਂ ਵਿਚਕਾਰ ਬਰਾਬਰਤਾ ਅਤੇ ਇਕ-ਦੂਜੇ ਦੀ ਆਪਸੀ ਸਹਾਇਤਾ ਵਾਲੇ ਮਨੁੱਖੀ ਰਿਸ਼ਤਿਆਂ ਵਾਲਾ ਸਭਿਆਚਾਰ ਸੀ।

ਇਸੇ ਲਈ ਗੁਲਾਮਦਾਰੀ, ਜਗੀਰੂ, ਸਰਮਾਏਦਾਰੀ ਅਤੇ ਸਮਾਜਵਾਦੀ ਸਭਿਆਚਾਰਾਂ ਵਿੱਚ ਵੰਡ ਕੇ ਦੇਖਿਆ



ਜਾਂਦਾ ਹੈ।

**ਉੱਪ-ਸਭਿਆਚਾਰ:**

ਖਾਣ-ਪਹਿਨਣ, ਰਹਿਣ-ਸਹਿਣ, ਬੋਲ-ਚਾਲ, ਰਸਮੋ-ਰਿਵਾਜ, ਮਨੋਰੰਜਨ, ਆਦਿ ਨੂੰ ਉੱਪ-ਸਭਿਆਚਾਰ ਕਿਹਾ ਜਾਂਦਾ। ਪਰ ਉੱਪ-ਸਭਿਆਚਾਰ ਦੇ ਵਖਰੇਵੇਂ ਮਨੁੱਖੀ ਜੀਵਨ ਦਾ ਆਚਾਰ ਵਿਹਾਰ ਕਰਨ ਦੇ ਮਾਮਲੇ ਵਿੱਚ ਗੈਰ-ਮਹੱਤਵਪੂਰਣ ਰੋਲ ਅਦਾ ਕਰਦੇ ਹਨ।

ਮਿਸਾਲ ਦੇ ਤੌਰ 'ਤੇ ਕੋਈ ਕਾਰਖਾਨੇਦਾਰ ਧੋਤੀ-ਟੋਪੀ ਪਹਿਨਦਾ ਹੈ ਅਤੇ ਮਜ਼ਦੂਰ ਪੈਂਟ-ਸ਼ਰਟ। ਦੇਖਣ ਨੂੰ ਤਾਂ ਪੈਂਟ-ਸ਼ਰਟ ਅਮੀਰੀ ਦੀ ਸ਼ਾਨ ਲੱਗ ਸਕਦੀ ਹੈ, ਅਤੇ ਧੋਤੀ ਟੋਪੀ ਸਾਧਾਰਨ ਪਹਿਰਾਵਾ। ਪਰ ਇਹ ਪਹਿਰਾਵੇ ਦਾ ਵਖਰੇਵਾਂ ਮਜ਼ਦੂਰ ਅਤੇ ਕਾਰਖਾਨੇਦਾਰ ਵਿਚਕਾਰ ਕਾਮੇ ਅਤੇ ਮਾਲਕ ਵਾਲਾ ਵਿਹਾਰ ਨੂੰ ਨਹੀਂ ਬਦਲੇਗਾ।

ਖਾਣ-ਪੀਣ ਨੂੰ ਲਵੋ। ਮੰਨ ਲਵੋ ਕਿਸੇ ਖਿੱਤੇ ਦੇ ਵਸਨੀਕਾਂ ਦੇ ਭੋਜਨ'ਚ ਮੁੱਖ ਤੌਰ 'ਤੇ ਚੌਲ ਸ਼ਾਮਲ ਹਨ। ਉਸ ਖਿੱਤੇ ਦੇ ਗਰੀਬਾਂ ਅਤੇ ਅਮੀਰਾਂ ਦਰਮਿਆਨ ਇੱਕ ਕਿਸਮ ਦੀ ਖੁਰਾਕ ਖਾਣ ਦੇ ਆਧਾਰ 'ਤੇ ਹੀ ਬਰਾਬਰੀ ਵਾਲੇ ਰਿਸ਼ਤਿਆਂ ਵਾਲਾ ਸਭਿਆਚਾਰ ਨਹੀਂ ਬਣ ਜਾਵੇਗਾ। ਉਨ੍ਹਾਂ ਦਰਮਿਆਨ ਮਾੜੇ ਅਤੇ ਤਕੜੇ ਵਾਲਾ ਵਿਹਾਰ ਹੀ ਚਾਲੂ ਰਹੇਗਾ।

ਸੋ ਇਸ ਉੱਪ-ਸਭਿਆਚਾਰ ਦੇ ਵਖਰੇਵੇਂ ਦੇਸ਼-ਕੌਮ ਦੇ ਭਾਰੂ ਸਭਿਆਚਾਰ ਦੇ ਪ੍ਰਸੰਗ ਵਿੱਚ ਗੈਰ-ਮਹੱਤਵਪੂਰਣ ਹੁੰਦੇ ਹਨ।

**ਭਾਰੂ ਸਭਿਆਚਾਰ ਦਾ ਲੋਕ-ਮਨਾਂ 'ਤੇ ਪ੍ਰਭਾਵ:**

ਭਾਰੂ ਸਭਿਆਚਾਰ ਦਾ ਪ੍ਰਭਾਵ ਭਾਵੇਂ ਕਿੰਨੇ ਵੀ ਸਮੇਂ ਲਈ ਹੋਵੇ ਹਮੇਸ਼ਾ ਹੀ ਆਮ ਲੋਕਾਂ ਦੇ ਮਨਾਂ 'ਤੇ ਭਾਰੂ ਹੁੰਦਾ ਹੈ। ਸਪਸ਼ਟਤਾ ਲਈ ਦੋ ਮਿਸਾਲਾਂ ਲੈਂਦੇ ਹਾਂ।

ਭਾਵੇਂ ਗਰੀਬ ਜਮਾਤਾਂ ਦੇ ਲੋਕਾਂ ਕੋਲ ਕੋਈ ਜਾਇਦਾਦ ਨਾ ਹੋਵੇ, ਫਿਰ ਵੀ ਸਮੇਂ ਦੀ ਤੋਰ ਨਾਲ ਜਾਇਦਾਦ ਹਾਸਲ ਕਰਨ, ਰੱਖਣ ਜਾਂ ਵਧਾਉਣ ਦਾ ਆਮ ਲੋਕਾਂ ਦਾ ਸੁਭਾਅ ਬਣ ਜਾਂਦਾ ਹੈ। ਅਤੇ ਜਾਇਦਾਦ ਹਾਸਲ ਕਰਨ ਦੀ ਲੋਚਾ ਰਖਦੇ ਹੁੰਦੇ। ਇਕ ਹੱਡ-ਬੀਤੀ ਸੁਣੋ। ਇਕ ਵੇਰੀਂ (ਸ਼ਾਇਦ 1971 'ਚ) ਕਾਂਗਰਸੀ ਮੰਤਰੀ ਇਕ ਚੋਣ-ਜਲਸੇ ਨੂੰ ਸੰਬੋਧਨ ਕਰ ਰਿਹਾ ਸੀ। ਇਕੱਠ 'ਚ ਹੁਣ ਦਲਿਤ ਅਤੇ ਉਦੋਂ ਹਰੀਜਨ ਕਹੇ ਜਾਂਦੇ ਵੀਰਾਂ ਦੀ ਕਾਫੀ ਗਿਣਤੀ ਸੀ। ਮੰਤਰੀ ਨੇ ਐਲਾਨ ਕੀਤਾ ਕਿ ਟਿਊਬਵੈਲ ਲਾਉਣ ਵਾਲੇ ਹਰੀਜਨਾਂ ਨੂੰ ਸਭ ਤੋਂ ਪਹਿਲਾਂ ਬਿਜਲੀ ਕੁਨੈਕਸ਼ਨ ਦਿੱਤੇ ਜਾਣਗੇ। ਇਸ 'ਤੇ ਸਮੁੱਚੇ ਹਰੀਜਨਾਂ ਨੇ ਖੁਸ਼ ਹੋ ਕੇ ਤਾੜੀਆਂ ਪਾਈਆਂ। ਮੈਂ ਵੀ ਉਨ੍ਹਾਂ ਵਿਚਕਾਰ ਹੀ ਬੈਠਾ ਸੀ। ਇਸ 'ਤੇ ਮੈਂ, ਮੇਰੇ ਦੁਆਲੇ ਬੈਠੇ ਉਨ੍ਹਾਂ ਵੀਰਾਂ ਤੋਂ ਪੁੱਛਿਆ ਕਿ ਉਹ ਟਿਊਬਵੈਲ ਕੀ ਘਰ ਦੀਆਂ ਛੱਤਾਂ 'ਤੇ ਲਾਉਣਗੇ ਕਿਉਂਕਿ ਉਨ੍ਹਾਂ ਕੋਲ ਜ਼ਮੀਨ ਤਾਂ ਹੈ ਨਹੀਂ। ਮੇਰੀ ਇਹ ਗੱਲ ਸੁਣਦਿਆਂ ਹੀ ਉਨ੍ਹਾਂ ਵੀਰਾਂ 'ਚ ਮਾਯੂਸੀ ਜਿਹੀ ਛਾ ਗਈ। ਹੁਣ ਦੇਖੋ ਉਨ੍ਹਾਂ ਕੋਲ ਜ਼ਮੀਨ ਨਾ ਹੋਣ ਦੇ ਬਾਵਜੂਦ ਵੀ ਟਿਊਬਵੈਲ ਲਾਉਣ ਨਾਲ ਮਾਨਸਿਕ ਤੌਰ 'ਤੇ ਕਿੰਨੀ ਖੁਸ਼ੀ ਮਹਿਸੂਸ ਕਰ ਬੈਠੇ। ਉਹਨਾਂ ਦੀ ਮਾਨਸਿਕਤਾ ਵਿਚ ਜਾਇਦਾਦ-ਮੋਹ ਕਿੰਨਾ ਵਸਿਆ ਹੋਇਆ ਸੀ। ਇਹ ਗੱਲ ਗਵਾਹੀ ਦਿੰਦੀ ਹੈ ਕਿ ਨਿੱਜੀ ਜਾਇਦਾਦ ਵਾਲੇ ਭਾਰੂ ਸਭਿਆਚਾਰ ਦਾ ਜਾਇਦਾਦ-ਵਿਹੂਣੇ ਲੋਕਾਂ 'ਤੇ ਇਹੋ-ਜਿਹਾ ਪ੍ਰਭਾਵ ਪੈਂਦਾ ਹੈ ਕਿ ਉਹ ਮਾਨਸਿਕ ਤੌਰ 'ਤੇ ***(Psychologically)*** ਡੂੰਘੀ ਤਰ੍ਹਾਂ ਨਾਲ ਜਾਇਦਾਦ ਨਾਲ ਬੱਝੇ ਪਏ ਹੁੰਦੇ ਹਨ।

ਇਸੇ ਤਰ੍ਹਾਂ ਪਰਿਵਾਰਕ ਜੀਵਨ ਵਿਚ ਹੁੰਦਾ ਹੈ। ਔਰਤ-ਮਰਦ ਦੇ ਰਿਸ਼ਤੇ ਨੂੰ ਲਵੋ। ਅਮੀਰ ਜਮਾਤਾਂ ਦੀਆਂ ਔਰਤਾਂ ਕੋਈ ਕੰਮ ਨਹੀਂ ਕਰਦੀਆਂ ਪਰ ਉਨ੍ਹਾਂ ਦੇ ਮਰਦ ਵੀ ਤਾਂ ਕੋਈ ਕੰਮ ਨਹੀਂ ਕਰਦੇ। ਫਿਰ ਵੀ ਨਿੱਜੀ ਜਾਇਦਾਦ'ਤੇ ਮਰਦ ਦਾ ਕਬਜ਼ਾ ਹੋਣ ਕਰਕੇ ਉਨ੍ਹਾਂ ਦੀਆਂ ਪਤਨੀਆਂ 'ਤੇ ਸਰਦਾਰੀ ਹੁੰਦੀ ਹੈ। ਇਸ ਦੇ ਉਲਟ ਗਰੀਬੀ 'ਚ ਰਹਿ ਰਹੀਆਂ ਔਰਤਾਂ ਦੀ ਗੱਲ ਲਵੋ। ਸੜਕਾਂ'ਤੇ ਰੋੜੀ ਕੁੱਟਣ ਵਾਲੀਆਂ ਔਰਤਾਂ ਮਰਦਾਂ-ਬਰੋਬਰ ਕੰਮ ਕਰਦੀਆਂ ਹਨ ਪਰ ਇਨ੍ਹਾਂ ਪਰਿਵਾਰਾਂ ਦੇ ਮਰਦ ਵੀ ਮਰਦ-ਪ੍ਰਧਾਨ ਵਾਲੇ ਸਭਿਆਚਾਰ ਦਾ ਸ਼ਿਕਾਰ ਹੁੰਦੇ ਹਨ। ਉਹ ਵੀ ਘਰ 'ਚ ਔਰਤ 'ਤੇ ਹਕੂਮਤ ਕਰਨਾ ਆਪਣਾ ਹੱਕ ਸਮਝਦੇ ਹਨ।

**ਸੋ ਇੱਥੋਂ ਤੱਕ ਦੀ ਵਿਚਾਰ-ਚਰਚਾ ਤੋ ਸਪੱਸ਼ਟ ਹੋ ਜਾਂਦਾ ਹੈ ਕਿ:**

**1. ਦੇਸ਼-ਕੌਮ ਦਾ ਸਭਿਆਚਾਰ ਪੈਦਾਵਾਰੀ ਢੰਗ ਦੇ ਮੁਤਾਬਕ ਉੱਸਰਦਾ ਹੈ;**

**2.ਭਾਰੂ ਸਭਿਆਚਾਰ ਕਿੰਨੇ ਵੀ ਸਮੇਂ ਲਈ ਕਿਉਂ ਨਾ ਹੋਵੇ ਇਹ ਆਮ ਲੋਕ ਮਨਾਂ 'ਤੇ ਭਾਰੂ ਹੁੰਦਾ ਹੈ।**

ਹੁਣ ਆਪਾਂ ਇਹ ਵਿਚਾਰਦੇ ਹਾਂ ਕਿ ਪੈਦਾਵਾਰੀ ਢੰਗ'ਚ ਆਉਂਦੀ ਤਬਦੀਲੀ ਪਹਿਲਾਂ ਵਾਲੇ ਸਭਿਆਚਾਰ ਨੂੰ ਭੰਨਕੇ ਨਵਾਂ ਸਭਿਆਚਾਰ ਦਾ ਆਧਾਰ ਪੈਦਾ ਕਰਦੀ ਹੈ ਅਤੇ ਨਵੇਂ ਸਭਿਆਚਾਰ ਅਤੇ ਪੁਰਾਣੇ ਸਭਿਆਚਾਰ ਦੀਆਂ ਸਮਾਜਕ ਕਦਰਾਂ-ਕੀਮਤਾਂ ਦਰਮਿਆਨ ਕਿਵੇਂ ਟਕਰਾਓ ਆਉਂਦਾ ਹੈ।

ਜਗੀਰਦਾਰੀ ਯੁੱਗ ਦੀ ਮਿਸਾਲ ਲਵੋ। ਜਗੀਰਦਾਰੀ ਯੁੱਗ ਵਿੱਚ ਪੈਦਾਵਾਰ ਮੁੱਖ ਤੌਰ 'ਤੇ ਵਰਤੋਂ ਜਾਂ ਭੋਗਣ ਲਈ ਹੁੰਦੀ ਹੈ ਅਤੇ ਇਸਦਾ ਨਿਗੂਣਾ ਹਿੱਸਾ ਹੀ ਮੰਡੀ ਵਿੱਚ ਜਾਂਦਾ ਹੈ ਭਾਵ ਪੈਦਾਵਾਰ ਖਪਤ ਮੁਖੀ ਹੁੰਦੀ ਹੈ ਨਾ ਕਿ ਮੁਨਾਫਾ ਕਮਾਉਣ ਲਈ। ਇਸ ਲਈ ਖੇਤੀ ਦੀ ਉੱਲਤੀ ਵੱਲ ਘੱਟ ਧਿਆਨ ਦਿੱਤਾ ਜਾਂਦਾ ਹੈ। ਖੇਤੀ, ਜੋ ਇਸ ਯੁਗ ਦਾ ਮੁੱਖ ਧੰਦਾ ਹੁੰਦੀ ਹੈ, ਮੁੱਖ ਤੌਰ 'ਤੇ ਕੁਦਰਤ 'ਤੇ

ਨਿਰਭਰ ਰਹਿੰਦੀ ਹੈ। ਇਸਦੀ ਮਿਸਾਲ ਇਹ ਕਹਾਵਤਾਂ ਹਨ "ਖੇਤੀ ਕਰਮਾਂ ਸੇਤੀ" ਜਾਂ ਬੱਚਿਆਂ ਵੱਲੋਂ ਗੀਤ ਦੀਆਂ ਇਹ ਤੁਕਾਂ "ਰੱਬਾ ਰੱਬਾ ਮੀਂਹ ਵਸਾ, ਸਾਡੇ ਕੋਠੀਂ ਦਾਣੇ ਪਾ।" ਇਸੇ ਵਾਸਤੇ ਸਾਇੰਸ ਜਾਂ ਤਕਨੀਕੀ ਕਾਂਢਾਂ ਦੀ ਕੋਈ ਬਹੁਤੀ ਲੋੜ ਨਹੀਂ ਸਮਝੀ ਜਾਂਦੀ। ਇਸੇ ਕਰਕੇ ਸਿੱਖਿਆ ਦਾ ਖੇਤਰ ਅਣਗੌਲਿਆਂ ਵਰਗਾ ਰਹਿੰਦਾ ਹੈ। ਪਟਵਾਰੀ ਜਾਂ ਅਧਿਆਪਕ ਆਦਿ ਮੁਲਾਜ਼ਮਾਂ ਜਾਂ ਧਾਰਮਿਕ ਪ੍ਰਵਚਨ ਕਰਨ ਵਾਲਿਆਂ ਲਈ ਹੀ ਪੜ੍ਹਾਈ ਦੀ ਲੋੜ ਮਹਿਸੂਸ ਕੀਤੀ ਜਾਂਦੀ ਹੈ। ਪਟਵਾਰੀ ਕਿਉਂਕਿ ਜ਼ਮੀਨ ਦਾ ਹਿਸਾਬ-ਕਿਤਾਬ ਅਤੇ ਮਾਲੀਏ ਆਦਿ ਦਾ ਹਿਸਾਬ-ਕਿਤਾਬ ਰੱਖਣ ਲਈ ਜ਼ਰੂਰੀ ਹੁੰਦਾ ਹੈ ਅਤੇ ਧਾਰਮਿਕ ਪ੍ਰਵਚਨਾਂ ਲਈ ਗ੍ਰੰਥਾਂ ਦੇ ਪੜ੍ਹਨ ਵਾਚਣ ਲਈ ਅਤੇ ਇਸ ਪੜ੍ਹਾਈ-ਲਿਖਾਈ ਲਈ ਅਧਿਆਪਕ ਆਦਿ ਦੀ ਜ਼ਰੂਰਤ ਪੈਂਦੀ ਹੈ। ਸੋ ਇਸ ਪੈਦਾਵਾਰੀ ਢੰਗ ਕਰਕੇ ਪੜ੍ਹਾਈ-ਲਿਖਾਈ ਦਾ ਪੱਧਰ ਬਹੁਤ ਹੇਠਲੇ ਪੱਧਰ ਦਾ ਰਹਿੰਦਾ ਹੁੰਦਾ ਹੈ।

ਇਸੇ ਵਿੱਚੋਂ ਹੀ ਜਗੀਰੂ ਸਭਿਆਚਾਰ ਦੀਆਂ ਸਮਾਜਕ ਕਦਰਾਂ-ਕੀਮਤਾਂ ਜਨਮ ਲੈਂਦੀਆਂ ਹਨ। ਪਹਿਲੀ ਗੱਲ ਤਾਂ ਇਹ ਕਿ ਜਗੀਰ ਜਾਂ ਜ਼ਮੀਨ ਦਾ ਮਾਲਕ ਮਰਦ ਹੁੰਦਾ ਹੈ, ਇਸ 'ਤੇ ਔਰਤ ਦਾ ਕੋਈ ਅਧਿਕਾਰ ਨਹੀਂ ਹੁੰਦਾ। ਇਸ ਲਈ ਜਗੀਰੂ ਪ੍ਰਬੰਧ ਅੰਦਰ ਮਰਦ ਔਰਤ ਦੇ ਸਿਰ ਦਾ ਸਾਂਈਂ, ਮਾਲਕ, ਖਸਮ ਹੁੰਦਾ ਹੈ। ਇੱਥੋਂ ਤੱਕ ਕਿ 'ਤੀਵੀਂ ਦੀ ਗਿੱਚੀ ਪਿੱਛੇ ਮੱਤ' ਅਤੇ 'ਔਰਤ ਤਾੜਨ ਦੀ ਅਧਿਕਾਰੀ' ਜਾਂ ਔਰਤ ਲਈ 'ਪੈਰ ਦੀ ਜੁੱਤੀ' ਜਿਹੇ ਵਿਸ਼ੇਸ਼ਣ ਚਾਲੂ ਹੋ ਜਾਂਦੇ ਹਨ ਅਤੇ ਇਨ੍ਹਾਂ ਨੂੰ ਸਮਾਜ ਮਾਨਤਾ ਵੀ ਦਿੰਦਾ ਹੈ। ਇਹ ਸਮਾਜ ਦੀਆਂ ਕਦਰਾਂ-ਕੀਮਤਾਂ ਬਣ ਜਾਂਦੀਆਂ ਹਨ।

ਔਰਤ -ਮਰਦ ਦਾ ਵਿਆਹ ਹੋਣ ਤੋਂ ਬਾਅਦ ਵੀ ਕਿਉਂਕਿ ਔਰਤ ਦਾ ਜਾਇਦਾਦ 'ਤੇ ਕੋਈ ਹੱਕ ਨਹੀਂ ਹੁੰਦਾ, ਇਸ ਲਈ ਔਰਤ ਮਰਦ ਦੀ ਜਗੀਰ (ਜਾਇਦਾਦ) ਬਣ ਜਾਂਦੀ ਹੈ। ਇਸੇ ਗਲਬੇ ਵਿੱਚੋਂ ਔਰਤ ਨੇ ਕੀ ਕਰਨਾ ਹੈ ਜਾਂ ਕੀ ਨਹੀਂ ਕਰਨਾ ਇਹ ਅਧਿਕਾਰ ਸਿਰਫ 'ਤੇ ਸਿਰਫ ਮਰਦ ਨੂੰ ਮਿਲ ਜਾਂਦਾ ਹੈ। ਅਤੇ ਮਰਦ ਇਸ ਅਧਿਕਾਰ ਨੂੰ ਮਾਣਦਾ ਹੈ। ਇਹ ਸਮਾਜ ਦੀ ਇੱਕ ਕਦਰ-ਕੀਮਤ ਬਣ ਜਾਂਦੀ ਹੈ। ਇਸ ਕਦਰ-ਕੀਮਤ ਨੂੰ ਤੋੜਨ ਵਾਲੀ ਔਰਤ ਨੂੰ ਸਜ਼ਾ ਦੇਣ ਦਾ ਹੱਕ ਮਰਦ ਨੂੰ ਮਿਲ ਜਾਂਦਾ ਹੈ। ਸਮਾਜ ਅਤੇ ਧਰਮ ਇਸਦੀ ਪ੍ਰਵਾਨਗੀ ਦਿੰਦਾ ਹੈ। ਇਸਨੂੰ ਕਾਇਮ ਨਾ ਰੱਖਣ ਲਈ ਔਰਤ 'ਤੇ ਗੈਰਤ ਵੰਗਾਰਨ ਦਾ ਕੁਨਾਂਅ ਦੇ ਦਿੱਤਾ ਜਾਂਦਾ ਹੈ। ਅਤੇ ਸਮਾਜ ਗੈਰਤ ਨੂੰ ਵੰਗਾਰਨ ਵਾਲੀ ਔਰਤ ਨੂੰ ਉਸਦੇ ਮਾਂ-ਬਾਪ, ਭਰਾ ਅਤੇ ਰਿਸ਼ਤੇਦਾਰਾਂ ਨੂੰ ਸਜ਼ਾ ਦੇਣ ਦਾ ਹੱਕ ਅਤੇ ਆਗਿਆ ਦਿੰਦਾ ਹੈ। ਉਹ ਸਜ਼ਾ ਦੇਣ ਵਿੱਚ ਆਪਣੀ ਗੈਰਤ ਸਮਝਦੇ ਹਨ। ਮਿਰਜਾ-ਸਾਹਿਬਾਂ ਦੀ ਮਿਸਾਲ ਸਾਡੇ ਸਭ ਦੇ ਸਾਹਮਣੇ ਹੈ। ਇਨ੍ਹਾਂ ਦੇ ਕਿੱਸੇ ਵਿੱਚ ਆਉਂਦਾ ਹੈ ਕਿ ਮਿਰਜ਼ੇ ਨੂੰ ਸਾਹਿਬਾਂ ਦੇ ਭਰਾਵਾਂ ਨੇ ਇਸੇ ਲਈ ਮਾਰ ਦਿੱਤਾ ਸੀ ਕਿ ਉਹਨਾਂ ਦੀ ਮਰਜ਼ੀ ਤੋਂ ਵਗੈਰ ਸਿਰਫ ਸਾਹਿਬਾਂ ਦੀ ਸਹਿਮਤੀ ਨਾਲ ਹੀ ਮਿਰਜ਼ਾ ਆਪਣੀ ਪ੍ਰੇਮਿਕਾ ਸਾਹਿਬਾਂ ਨੂੰ ਆਪਣੇ ਘਰ ਆਪਣੀ ਪਤਨੀ ਵਜੋਂ ਵਸਾਉਣ ਲਈ ਲਿਜਾ ਰਿਹਾ ਸੀ। ਜਗੀਰੂ-ਪ੍ਰਬੰਧ ਅੰਦਰ ਇਹੀ ਜਗੀਰੂ ਸੋਚ ਭਾਰੂ ਰਹਿੰਦੀ ਹੈ।

ਜਿਵੇਂ ਪਹਿਲਾਂ ਗੱਲ ਕੀਤੀ ਜਾ ਚੁੱਕੀ ਹੈ ਪੈਦਾਵਾਰੀ ਢੰਗ ਲਈ ਪੜ੍ਹਾਈ ਦਾ ਕੋਈ ਜ਼ਿਆਦਾ ਰੋਲ ਨਾ ਹੋਣ ਕਰਕੇ ਸਿੱਖਿਆ ਦਾ ਪੱਧਰ ਨੀਵਾਂ ਹੁੰਦਾ ਹੈ ਅਤੇ ਉਹ ਵੀ ਕੁੱਝ ਕੁ ਲੜਕਿਆਂ ਲਈ ਹੀ ਰਾਖਵੇਂ ਵਰਗਾ ਹੁੰਦਾ ਹੈ। ਔਰਤ ਨੂੰ ਪੜ੍ਹਾਈ-ਲਿਖਾਈ ਦੇ ਕੋਈ ਮੌਕੇ ਹੀ ਨਹੀਂ ਹੁੰਦੇ ਕਿਉਂਕਿ ਜਗੀਰੂ ਖੇਤੀ ਅੰਦਰ ਇਸਦੀ ਲੋੜ ਹੀ ਨਹੀਂ ਹੁੰਦੀ। ਇਸ ਤਰ੍ਹਾਂ ਨਾਲ ਔਰਤ ਘਰ ਦੀ ਚਾਰ-ਦੀਵਾਰੀ ਅੰਦਰ ਬੰਦ ਰਹਿੰਦੀ ਹੈ। ਇੱਥੋਂ ਤੱਕ ਕਿ ਪ੍ਰਾਚੀਨ ਦੌਰ ਅੰਦਰ ਤਾਂ ਇਹ ਮਿਥਿਹਾਸਕ ਕਥਾਵਾਂ ਵੀ ਚਾਲੂ ਰਹੀਆਂ ਕਿ ਫਲਾਣੀ ਲੜਕੀ ਨੇ ਵਿਆਹ ਤੋਂ ਪਹਿਲਾਂ ਕਦੇ ਸੂਰਜ ਨਹੀਂ ਦੇਖਿਆ ਸੀ। ਇਹ ਭਾਵੇਂ ਵਧਵੀਂ ਗੱਲ ਹੋਵੇ ਪਰ ਇਸ ਤੋਂ ਇੱਕ ਗੱਲ ਸਾਫ ਹੈ ਕਿ ਔਰਤ ਦਾ ਘਰ ਦੀ ਚਾਰ-ਦੀਵਾਰੀ ਅੰਦਰ ਰਹਿਣ ਨੂੰ ਵਡਿਆਈ ਅਤੇ ਸਨਮਾਨ ਵਜੋਂ ਸਮਝਿਆ ਜਾਂਦਾ ਸੀ। ਇਹ ਜਗੀਰੂ ਸੋਚ ਔਰਤ ਜਾਂ ਲੜਕੀਆਂ ਨੂੰ ਚਾਰ-ਦੀਵਾਰੀ ਤੋਂ ਬਾਹਰ ਨਹੀਂ ਦੇਖਣਾ ਚਾਹੁੰਦੀ। ਉਹ ਜਾਂ ਤਾਂ ਔਰਤ ਨੂੰ ਬਾਹਰ ਨਹੀਂ ਜਾਣ ਦਿੰਦੀ ਜਾਂ ਫਿਰ ਬਹੁਤ ਹੀ ਸੀਮਤ ਦਾਇਰੇ ਅੰਦਰ। ਸਾਡੇ ਕੋਲ ਇੱਕ ਅਜਿਹਾ ਕੇਸ ਆਇਆ ਕਿ ਬੱਚੀ ਹਿਸਟੀਰੀਆ ਦਾ ਸ਼ਿਕਾਰ ਹੋ ਗਈ ਕਿਉਂਕਿ ਉਸਨੂੰ ਉਸ ਦੇ ਮਾਂ-ਬਾਪ ਨੇ ਪਿੰਡ ਦੇ ਸਕੂਲ ਤੱਕ ਤਾਂ ਪੜ੍ਹਾ ਲਿਆ ਪਰ ਜਦੋਂ ਬਾਹਰਲੇ ਪਿੰਡ ਦੇ ਸਕੂਲ ਵਿੱਚ ਦਾਖਲਾ ਦਿਵਾਉਣਾ ਪਿਆ ਤਾਂ ਨਹੀਂ ਦਿਵਾਇਆ। ਕਾਰਨ, ਕਾਰਨ ਇਹ ਕਿ ਬੱਚੀ ਬਾਹਰ ਨਿਕਲਕੇ ਕੁੱਝ ਕਰ ਨਾ ਬੈਠੇ।

ਸੋ ਜਗੀਰੂ ਸੋਚ ਅੰਦਰ ਔਰਤ ਦੇ ਸਵੈਮਾਣ ਅਤੇ ਆਪਣੇ ਤੌਰ 'ਤੇ ਜ਼ਿੰਦਗੀ ਜਿਉਣ ਦਾ ਕੋਈ ਅਧਿਕਾਰ ਨਹੀਂ ਹੁੰਦਾ ਅਤੇ ਨਾ ਹੀ ਮੌਕਾ, ਔਰਤ ਸਿਰਫ ਘਰ ਦੀ ਚਾਰ-ਦੀਵਾਰੀ ਦੀ ਵਸਤੂ ਹੁੰਦੀ ਹੈ। ਉਸਦੇ ਹਰ ਕਰਮ ਦਾ ਫੈਸਲਾ ਮਰਦ ਨੇ ਕਰਨਾ ਹੁੰਦਾ ਹੈ। ਮਰਦ ਦੀ ਇੱਛਾ ਤੋਂ ਬਾਹਰ ਕੀਤਾ ਔਰਤ ਦਾ ਕੋਈ ਵੀ ਕਰਮ ਮਰਦ ਦੀ ਗੈਰਤ ਨੂੰ ਵੰਗਾਰ ਸਮਝਿਆ ਜਾਂਦਾ ਹੈ। ਜਗੀਰੂ ਸਮਾਜ ਦੀਆਂ ਔਰਤਾਂ ਵਾਸਤੇ ਅਜਿਹੀਆਂ ਕਦਰਾਂ-ਕੀਮਤਾਂ ਸਥਾਪਤ ਹੋਈਆਂ ਹੁੰਦੀਆਂ ਹਨ।

ਹੁਣ ਦੇਖਦੇ ਹਾਂ ਕਿ ਜਗੀਰੂ ਪ੍ਰਬੰਧ ਅੰਦਰ ਆਉਂਦੀਆਂ ਤਬਦੀਲੀਆਂ ਕਿਵੇਂ ਨਵਾਂ ਸਭਿਆਚਾਰ ਅਤੇ ਸਮਾਜ ਵਿੱਚ



ਨਵੀਆਂ ਕਦਰਾਂ-ਕੀਮਤਾਂ ਪੈਦਾ ਕਰਦੀਆਂ ਹਨ।

ਜਗੀਰੂ ਪ੍ਰਬੰਧ ਵਿੱਚ ਸਾਰੇ ਕਿਰਤੀ-ਕਾਮੇ ਸਿੱਧੇ-ਅਸਿੱਧੇ ਰੂਪ ਵਿੱਚ ਜ਼ਮੀਨ ਨਾਲ ਬੱਝੇ ਹੋਏ ਹੁੰਦੇ ਹਨ ਅਤੇ ਉੱਥੇ ਹੀ ਜਿਵੇਂ ਕਿਵੇਂ ਆਪਣਾ ਜੀਵਨ ਬਿਤਾ ਰਹੇ ਹੁੰਦੇ ਹਨ। ਪਰ ਜਦੋਂ ਸਰਮਾਏਦਾਰੀ ਕਾਰਖਾਨੇ ਲਗਾਉਂਦੀ ਹੈ ਤਾਂ ਉਸ ਲਈ ਕਿਰਤ ਸ਼ਕਤੀ ਭਾਵ ਮਜ਼ਦੂਰ ਲੋੜੀਂਦੇ ਹਨ। ਕਿਰਤੀ-ਕਾਮੇ ਜ਼ਮੀਨ ਨਾਲ ਬੱਝੇ ਹੋਣ ਕਰਕੇ ਸਰਮਾਏਦਾਰੀ ਦੀ ਇਹ ਲੋੜ ਹੁੰਦੀ ਹੈ ਕਿ ਉਹ ਕਿਰਤੀਆਂ ਨੂੰ ਜ਼ਮੀਨ ਦੇ ਬੰਧਨ ਤੋਂ ਆਜ਼ਾਦ ਕਰਵਾਵੇ। ਸਰਮਾਏਦਾਰੀ ਇਸ ਲਈ 'ਕਿਤੇ ਵੀ ਕੰਮ ਕਰਨ' ਅਤੇ 'ਕਿੱਤੇ ਦੀ ਚੋਣ' ਆਦਿ ਦੇ ਨਾਹਰੇ ਲਗਾਉਂਦੀ ਹੈ। ਇਸ ਤੋਂ ਇਲਾਵਾ ਉਸਨੂੰ ਸਸਤੀ ਤੋਂ ਸਸਤੀ ਮਜ਼ਦੂਰੀ ਮਿਲੇ, ਇਸੇ ਲਈ ਉਹ ਔਰਤ ਨੂੰ ਮਰਦ ਦੇ ਬਰਾਬਰ ਆਜ਼ਾਦੀ ਦੇ ਨਾਹਰੇ ਲਗਾਉਂਦੀ ਹੈ। ਇਸਤੋਂ ਇਲਾਵਾ ਸਰਮਾਏਦਾਰੀ ਨੂੰ ਕਾਰਖਾਨਿਆਂ ਵਿੱਚ ਹੁਨਰਮੰਦ ਕਾਮਿਆਂ ਦੀ ਜ਼ਰੂਰਤ ਹੁੰਦੀ ਹੈ, ਇਸ ਲਈ ਉਹ ਸਭ ਨੂੰ ਪੜ੍ਹਨ-ਲਿਖਣ ਦੇ ਅਧਿਕਾਰ ਹੋਣ ਅਤੇ ਮੌਕੇ ਦੇਣ ਦਾ ਨਾਹਰੇ ਬੁਲੰਦ ਕਰਦੀ ਹੈ। ਕਿਉਂਕਿ ਜੇਕਰ ਕੋਈ ਕਾਮਾ ਮਸ਼ੀਨ ਹੀ ਨਹੀਂ ਚਲਾਉਣ ਜਾਣੇਗਾ ਤਾਂ ਉਹ ਕਾਰਖਾਨੇ ਵਿੱਚ ਪੈਦਾਵਾਰ ਕਿਵੇਂ ਕਰ ਸਕੇਗਾ। ਇਸ ਤੋਂ ਇਲਾਵਾ ਜੇਕਰ ਨਵੀਆਂ ਖੋਜਾਂ ਹੀ ਨਹੀਂ ਹੋਣਗੀਆਂ ਤਾਂ ਨਵੀਆਂ ਮਸ਼ੀਨਾਂ ਦੀ ਕਾਢ ਕਿਵੇਂ ਕੱਢੀ ਜਾਵੇਗੀ। ਅਤੇ ਜੇਕਰ ਨਵੀਆਂ ਮਸ਼ੀਨਾਂ ਹੀ ਨਹੀਂ ਆਉਣਗੀਆਂ ਤਾਂ ਪੈਦਾਵਾਰ ਵਿੱਚ ਵਾਧਾ ਕਿਵੇਂ ਹੋਵੇਗਾ।

ਇਸ ਸਾਰੇ ਕੁੱਝ ਲਈ ਸਰਮਾਏਦਾਰੀ ਇਕੱਲੀ ਔਰਤ ਜਾਤੀ ਨੂੰ ਹੀ ਨਹੀਂ ਬਲਕਿ ਲੜਕੇ-ਲੜਕੀਆਂ ਨੂੰ ਬਰਾਬਰ ਦੇ ਅਧਿਕਾਰਾਂ ਦੇ ਨਾਲ ਨਾਲ ਪੜ੍ਹਾਈ ਦੇ ਇੱਕੋ ਜਿਹੇ ਮੌਕੇ ਅਤੇ ਅਧਿਕਾਰ ਹੋਣ ਦੇ ਨਾਹਰੇ ਲਾਉਂਦੀ ਹੈ ਅਤੇ ਇਸ ਤਰ੍ਹਾਂ ਦਾ ਕੁੱਝ ਕਰਦੀ ਵੀ ਹੈ।

ਜਦੋਂ ਸਰਮਾਏਦਾਰੀ ਅਜਿਹਾ ਕਰਦੀ ਹੈ ਤਾਂ ਲੜਕੇ-ਲੜਕੀਆਂ ਪੜ੍ਹਾਈ-ਲਿਖਾਈ ਅਤੇ ਕੰਮ-ਕਾਜ, ਇਹ ਭਾਵੇਂ ਮਜ਼ਦੂਰੀ ਹੋਵੇ ਅਤੇ ਭਾਵੇਂ ਖੋਜਾਂ ਦਾ ਖੇਤਰ ਹੋਵੇ ਅਤੇ ਭਾਵੇਂ ਕੋਈ ਵੀ ਖੇਤਰ ਹੋਵੇ, ਵਿੱਚ ਅੱਗੇ ਆਉਣ ਲੱਗਦੇ ਹਨ। ਇਸ ਤਰ੍ਹਾਂ ਨਾਲ ਜਗੀਰੂ ਪੈਦਾਵਾਰੀ ਢੰਗ ਤੋਂ ਸਰਮਾਏਦਾਰੀ ਪੈਦਾਵਾਰੀ ਢੰਗ ਵਜੋਂ ਹੋਈ ਤਬਦੀਲੀ ਕੁੱਝ ਨਵਾਂ ਸਿਰਜਣ ਵੱਲ ਤੁਰਦੀ ਹੈ, ਇਹ ਭਾਵੇਂ ਵਕਤੀ ਹੀ ਹੋਵੇ। ਇਸ ਨਾਲ ਕੀ ਹੁੰਦਾ ਹੈ?

ਲੜਕੇ-ਲੜਕੀਆਂ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿੱਚ ਪੜ੍ਹਦੇ ਹਨ, ਕੰਮ-ਕਾਜੀ ਸੰਸਥਾਵਾਂ ਵਿੱਚ ਕੰਮ ਕਰਦੇ ਹਨ, ਉਨ੍ਹਾਂ ਦਾ ਲਗਾਓ ਪਿੰਡਾਂ ਅਤੇ ਪੇਂਡੂ ਭਾਈਚਾਰੇ ਨਾਲੋਂ ਟੁੱਟਕੇ ਜਾਂ ਘਟਕੇ ਇਨ੍ਹਾਂ ਸੰਸਥਾਵਾਂ ਅਤੇ ਇਨ੍ਹਾਂ ਵਿੱਚ ਇਕੱਠੇ ਵਿਚਰਨ ਵਾਲਿਆਂ ਨਾਲ ਬਣਦਾ ਹੈ। ਇਸ ਆਜ਼ਾਦ ਫਿਜ਼ਾ ਦਾ ਅਸਰ ਪਿੰਡਾਂ ਅਤੇ ਸਭ ਵਰਗਾਂ ਦੀਆਂ ਲੜਕੀਆਂ- ਲੜਕਿਆਂ ਉੱਪਰ ਵੀ ਪੈਂਦਾ ਹੈ।

ਮੁਕਦੀ ਗੱਲ ਜਗੀਰੂ-ਪ੍ਰਬੰਧ ਅੰਦਰ ਜਿੱਥੇ ਲੜਕੇ-ਲੜਕੀਆਂ ਇੱਕ ਦਮ-ਘੁਟਵੇਂ ਮਾਹੌਲ ਵਿੱਚ ਜੀਵਨ ਬਿਤਾ ਰਹੇ ਹੁੰਦੇ ਹਨ, ਉੱਥੇ ਹੁਣ ਉਹ ਆਜ਼ਾਦ ਫਿਜ਼ਾ ਵਿੱਚ ਸਾਹ ਲੈਣ ਲੱਗਦੇ ਹਨ ਅਤੇ ਇਹ ਮਾਹੌਲ ਉਹਨਾਂ ਦੇ ਹੱਡੀਂ ਰਚਦਾ ਰਹਿੰਦਾ ਹੈ। ਫਿਰ ਉਹ ਇਸਨੂੰ ਆਪਣਾ ਅਧਿਕਾਰ ਬਣਾਉਣਾ ਲੋਚਦੇ ਹਨ। ਇਸੇ ਵਿੱਚੋਂ ਹੀ ਨੌਜਵਾਨ ਲੜਕੇ-ਲੜਕੀਆਂ ਆਪਣੀ ਚੋਣ ਅਨੁਸਾਰ ਵਿਆਹ ਕਰਵਾਉਣ ਜਾਂ ਜ਼ਿੰਦਗੀ ਜਿਉਣ ਨੂੰ ਪਹਿਲ ਦੇਣ ਲੱਗਦੇ ਹਨ। ਉਹ ਪੁਰਾਣੀਆਂ ਦਮ-ਘੋਟੂ ਸਮਾਜਕ ਕਦਰ-ਕੀਮਤਾਂ ਨੂੰ ਭੰਨਕੇ ਆਪਣੇ ਅਨੁਸਾਰ ਜੀਵਨ ਜਿਉਣ ਦੀਆਂ ਕੋਸ਼ਿਸ਼ਾਂ ਕਰਦੇ ਹਨ।

ਬਸ, ਪੈਦਾਵਾਰੀ ਢੰਗ ਵਿੱਚ ਆਈਆਂ ਨਵੀਆਂ ਤਬਦੀਲੀਆਂ ਕਰਕੇ ਨਵੀਆਂ ਸਥਾਪਤ ਹੋ ਰਹੀਆਂ ਕਦਰਾਂ-ਕੀਮਤਾਂ ਅਤੇ ਜਗੀਰੂ ਸਮਾਜ ਦੀਆਂ ਪੁਰਾਣੀਆਂ ਕਦਰਾਂ-ਕੀਮਤਾਂ ਦਰਮਿਆਨ ਟਕਰਾਓ ਬਣ ਜਾਂਦਾ ਹੈ। ਜਿੱਥੇ ਵੀ, ਜਿੰਨੀ ਵੀ ਸਰਮਾਏਦਾਰੀ ਵਿਕਸਤ ਹੋ ਰਹੀ ਹੈ ਅਤੇ ਜਿਨ੍ਹਾਂ ਖਿੱਤਿਆਂ ਵਿੱਚ ਵਿਕਸਤ ਹੋ ਰਹੀ ਹੈ, ਉੱਥੇ ਇਹ ਟਕਰਾਓ ਤੇਜ਼ੀ ਨਾਲ ਹੋ ਰਹੇ ਹਨ ਅਤੇ ਮਾਂ-ਬਾਪ, ਖਾਪ ਪੰਚਾਇਤਾਂ ਜਾਂ ਆਮ ਸਮਾਜ ਪੁਰਾਣੀਆਂ ਸਮਾਜਕ ਕਦਰਾਂ-ਕੀਮਤਾਂ ਦਾ ਧਾਰਨੀ ਹੋਣ ਕਰਕੇ ਇਨ੍ਹਾਂ ਨੂੰ ਪ੍ਰਵਾਨ ਨਹੀਂ ਕਰ ਰਿਹਾ। ਉਹ ਲੜਕੇ-ਲੜਕੀਆਂ ਨੂੰ ਗੋਤਰ ਜਾਂਪਿੰਡ ਅੰਦਰ ਜਾਂ ਫਿਰ ਅੰਤਰ-ਜਾਤੀ ਵਿਆਹ ਕਰਵਾਉਣ ਤੋਂ ਮੁਨਕਰ ਹੋ ਰਿਹਾ ਹੈ ਅਤੇ ਇਸ ਤਰ੍ਹਾਂ ਕਰਨ ਨੂੰ ਆਪਣੀ ਗੈਰਤ ਨੂੰ ਲਲਕਾਰਨ ਵਜੋਂ ਦੇਖ ਰਿਹਾ ਹੈ ਅਤੇ ਸਜ਼ਾਵਾਂ ਦੇ ਰਿਹਾ ਹੈ। **ਇੱਕ ਸ਼ਬਦ 'ਚ ਕਹਿਣਾ ਹੋਵੇ ਤਾਂ ਗੱਲ ਇਹ ਹੈ ਕਿ ਸਮਾਜ ਅੱਗੇ ਵਧ ਚੁੱਕਾ ਹੈ ਅਤੇ ਵਧ ਰਿਹਾ ਹੈ ਪਰ ਇਹ ਸਜ਼ਾਵਾਂ ਦੇਣ ਵਾਲੀਆਂ ਖਾਪ ਪੰਚਾਇਤਾਂ ਜਾਂ ਸਮਾਜ ਦੇ ਹੋਰ ਹਿੱਸੇ ਪਿਛਲੇ ਸਭਿਆਚਾਰ ਵਾਲੀਆਂ ਸਮਾਜਕ ਕਦਰਾਂ-ਕੀਮਤਾਂ ਨੂੰ ਚਿੰਬੜੇ ਹੋਏ ਹਨ ਅਤੇ ਉਹ ਨਵੇਂ ਉੱਭਰ ਰਹੇ ਸਭਿਆਚਾਰ ਦੀਆਂ ਸਮਾਜੀ ਕਦਰਾਂ-ਕੀਮਤਾਂ ਤੋਂ ਪਛੜੇ ਹੋਏ ਹਨ ਭਾਵ ਇਹ ਸਭਿਆਚਾਰਕ ਪਛੜੇਵਾਂ *(Cultural lag)* ਹੀ ਟਕਰਾਓ ਦਾ ਕਾਰਨ ਬਣ ਰਿਹਾ ਹੈ। ਇਨ੍ਹਾਂ ਖਾਪ ਪੰਚਾਇਤਾਂ ਜਾਂ ਸਮਾਜ ਦੇ ਅਜਿਹੇ ਹੋਰ ਹਿੱਸੇ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਅੱਜ ਦੇ ਨੌਜਵਾਨਾਂ ਵਿੱਚ ਚੱਲਦਾ ਇਹ ਵਰਤਾਰਾ ਉੱਭਰ ਰਿਹਾ ਅਤੇ ਭਾਰੂ ਹੋ ਰਿਹਾ ਵਰਤਾਰਾ *(emerging and going to dominate phenomenon)* ਹੈ ਅਤੇ ਇਸਨੇ ਪਿਛਾਹਖਿੱਚੂ ਸਮਾਜਕ ਕਦਰਾਂ-ਕੀਮਤਾਂ ਨੂੰ ਭੰਨਣਾ ਹੀ ਭੰਨਣਾ ਹੈ।**

**ਹੱਲ ਕੀ ਹੋਵੇ ?**

ਹੱਲ ਇਹ ਹੈ ਕਿ ਨੌਜਵਾਨ ਬਾਲਗ ਲੜਕੇ-ਲੜਕੀ ਨੂੰ ਵਿਆਹ ਕਰਵਾਉਣ ਦੀ ਆਗਿਆ ਦੀ ਮੰਗ ਬੁਲੰਦ ਕੀਤੀ ਜਾਵੇ; ਜਦੋਂ ਸਾਡੇ ਕਾਨੂੰਨ ਹੈ ਤਾਂ ਇਸ ਕਾਨੂੰਨ ਨੂੰ ਅਮਲੀ ਜਾਮਾ ਪਹਿਨਾਉਣ ਲਈ ਹਕੂਮਤਾਂ 'ਤੇ ਦਬਾ ਪਾਇਆ ਜਾਵੇ; ਨੌਜਵਾਨਾਂ ਨੂੰ ਜੀਵਨ ਵਿੱਚ ਆਉਣ ਵਾਲੀਆਂ ਔਕੜਾਂ ਬਾਰੇ ਪੂਰੀ ਤਰ੍ਹਾਂ ਸਮਝਾਇਆ ਜਾਵੇ ਤਾਂ ਕਿ ਉਹ ਕਿਤੇ ਜਜ਼ਬਾਤੀ ਫੈਸਲਾ ਲੈ ਕੇ ਬਾਅਦ ਵਿੱਚ ਨਾ ਪਛਤਾਉਣ; ਜਿਵੇਂ ਦਿੱਲੀ ਵਿੱਚ ਗਿਲਡ ਸਰਵਿਸ (ਸੇਵਾ ਸੰਘ) ਜਿਹੀ ਸੰਸਥਾਬਣੀ ਹੋਈ ਅਤੇ ਉਹ ਇਹੋਜਿਹੇ ਜੋੜਿਆਂ ਦੀ ਸ਼ਾਦੀ ਰਚਾਉਂਦੀ ਹੈ ਅਤੇਇਨ੍ਹਾਂਨੂੰ ਲੋੜੀਂਦਾ ਸਾਮਾਨ ਦੇਣ ਦੇ ਨਾਲ ਨਾਲ ਸੁਰੱਖਿਆ ਵੀ ਮੁਹੱਈਆ ਕਰਵਾਉਂਦੀ ਹੈ, ਇਹੋ-ਜਿਹੀਆਂ ਸੰਸਥਾਵਾਂ ਵੱਡੇ ਪੱਧਰ 'ਤੇ ਬਣਾਈਆਂ ਜਾਣ ਦੀ ਲੋੜ ਹੈ; ਖਾਪ ਪੰਚਾਇਤਾਂ ਦੇ ਖੱਪੀ ਫੈਸਲਿਆਂ ਅਤੇ ਜ਼ੁਲਮ ਦਾ ਡਟਕੇ ਵਿਰੋਧ ਕੀਤਾ ਜਾਵੇ; ਖਾਪ-ਪੰਚਾਇਤਾਂ ਵਿਰੁੱਧ ਲੋਕ-ਰਾਇ ਲਾਮਬੰਦ ਕੀਤੀ ਜਾਵੇ; ਜਿਹੜੇ ਮਾਪੇ ਨੌਜਵਾਨਾਂ ਨੂੰ ਆਪਣੀ ਮਰਜ਼ੀ ਨਾਲ ਵਿਆਹ ਕਰਵਾਉਣ ਦੀ ਆਗਿਆ ਦੇਣ ਉਨ੍ਹਾਂ ਨੂੰ ਜਨਤਕ ਤੌਰ 'ਤੇ ਸਨਮਾਨਿਤ ਕਰਕੇ ਉਤਸ਼ਾਹਿਤ ਕੀਤਾ ਜਾਵੇ। ਪਰ ਇੱਕ ਗੱਲ ਧਿਆਨ ਵਿੱਚ ਰੱਖਣੀ ਮਹੱਤਵਪੂਰਣ ਹੈ ਕਿ ਜੇਕਰ ਸਮਾਜ ਵਿੱਚ ਭ੍ਰਿਸ਼ਟਾਚਾਰ ਹੈ ਤਾਂ ਇਹ ਸਾਰੇ ਖੇਤਰਾਂ ਵਿੱਚ ਫੈਲਰਿਆ ਹੋਵੇਗਾ ਜਾਂ ਫੈਲਰ ਜਾਵੇਗਾ। ਅਜਿਹਾ ਕਦੇ ਨਹੀਂ ਹੋ ਸਕਦਾ ਕਿ ਭ੍ਰਿਸ਼ਟ ਸਮਾਜ ਦਾ ਕੋਈ ਖੇਤਰ ਅਛੂਤ ਰਹਿ ਜਾਵੇ। ਇਸੇ ਤਰ੍ਹਾਂ ਇੱਕ ਖੇਤਰ ਦੀ ਆਜ਼ਾਦੀ ਜੇਕਰ ਹੋਵੇਗੀ ਤਾਂ ਥੋੜ-ਚਿਰੀ ਹੋਵੇਗੀ। ਇਸ ਲਈ ਉੱਪਰ ਦਰਸਾਇਆ ਗਿਆ ਸਾਰਾ ਕੁੱਝ ਅਸਥਾਈ ਹੱਲ ਹੈ। ਫਿਰ ਸਥਾਈ ਹੱਲ ਕਿਹੜਾ ਹੈ ?

ਸਥਾਈ ਹੱਲ ਇਹ ਹੈ ਕਿ ਸਾਡਾ ਸਮਾਜਕ ਢਾਂਚਾ ਅਜਿਹਾ ਹੋਵੇ ਜੋ ਔਰਤ-ਮਰਦ ਦੇ ਬਰਾਬਰੀ ਦੇ ਰਿਸ਼ਤੇ ਨੂੰ ਪ੍ਰਵਾਨ ਕਰਦਾ ਹੋਵੇ। ਬਰਾਬਰੀ ਦੇ ਅਧਿਕਾਰ ਦਾ ਮਤਲਬ ਇਹ ਹੋਵੇਗਾ ਕਿ ਹਰ ਕਿਸੇ ਨੂੰ ਆਪਣੀ ਕਿੱਤੇ ਅਤੇ ਜੀਵਨ ਜਿਉਣ ਦੀ ਚੋਣ ਦਾ ਅਧਿਕਾਰ ਹੋਵੇਗਾ। ਇਸ ਵਿੱਚ ਕਿਸੇ 'ਤੇ ਕੋਈ ਗਲਤ ਬੰਦਸ਼ ਨਹੀਂ ਹੋਵੇਗੀ। ਸਿਰਫ ਹਰ ਇੱਕ ਨੂੰ ਸਮਾਜ ਦੇ ਅੱਗੇ ਵਧਣ ਨੂੰ ਧਿਆਨ ਵਿੱਚ ਰੱਖਦਿਆਂ ਆਪਣਾ ਫੈਸਲਾ ਲੈਣ ਦਾ ਅਧਿਕਾਰ ਹੋਵੇਗਾ। ਇਹ ਸਿਰਫ ਤੇ ਸਿਰਫ ਉਦੋਂ ਹੀ ਸੰਭਵ ਹੋ ਸਕੇਗਾ ਜਦੋਂ ਇੱਥੇ ਸਮਾਜ ਦੇ ਸਾਰਿਆਂ ਖੇਤਰਾਂ ਵਿੱਚ ਬਰਾਬਰੀ। ਇਸ ਲਈ ਅੱਜ ਦੀ ਨੌਜਵਾਨ ਪੀੜ੍ਹੀ ਨੂੰ ਇਹ ਵੀ ਸਮਝਾਇਆ ਜਾਵੇ ਕਿ ਉਨ੍ਹਾਂ ਨੂੰ ਸਿਰਫ ਇਸ ਇੱਕ ਅਧਿਕਾਰ ਲਈ ਲੜਕੇ ਨਹੀਂ ਸਰਨਾ ਬਲਕਿ ਉਨ੍ਹਾਂ ਨੂੰ ਬਰਾਬਰੀ ਵਾਲਾ ਸਮਾਜ ਬਣਾਉਣ ਲਈ ਜੱਦੋਜਹਿਦ ਕਰਨੀ ਪਵੇਗੀ। ਨੌਜਵਾਨਾਂ ਨੂੰ ਪ੍ਰੇਰਨ ਦੇ ਇਸ ਕਾਰਜ ਨੂੰ ਅਗਾਂਹਵਧੂ ਜਥੇਬੰਦੀਆਂ ਨੂੰ ਆਪਣੇ ਹੱਥ ਵਿੱਚ ਲੈਣਾ ਚਾਹੀਦਾ ਹੈ।



9876953561

## ਛਿਮਾਹੀ ਇਕੱਤਰਤਾ -

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਛਿਮਾਹੀ ਇਕੱਤਰਤਾ ਰੋਪੜ ਇਕਾਈ ਦੇ ਸਹਿਯੋਗ ਨਾਲ ਰੋਪੜ ਵਿਖੇ ਹੋਈ। ਜਿਸ ਵਿੱਚ ਪੰਜਾਬ ਭਰ ਤੋਂ ਆਏ ਡੈਲੀਗੇਟਾਂ ਨੇ ਸੁਸਾਇਟੀ ਦੀ ਦਸ਼ਾ ਅਤੇ ਦਿਸ਼ਾ ਬਾਰੇ ਵਿਚਾਰ ਵਟਾਂਦਰਾ ਕੀਤਾ। ਉਦਘਾਟਨੀ ਸੈਸ਼ਨ ਵਿੱਚ ਮੁੱਖ ਮਹਿਮਾਨ ਵਜੋਂ ਸ਼ਾਮਿਲ ਹੋਏ ਅਜੀਤ ਅਖਬਾਰ ਦੇ ਪ੍ਰਤੀਨਿਧ, ਸਵਰਨ ਭੰਗੂ ਨੇ ਤਰਕਸ਼ੀਲ ਸੁਸਾਇਟੀ ਦੇ ਕੰਮ ਸ਼ਲਾਘਾ ਕਰਦਿਆਂ ਕਿਹਾ ਕਿ ਸੁਸਾਇਟੀ ਦੇ ਮੈਂਬਰਾਂ ਨੂੰ ਵਿਗਿਆਨਕ ਪਹੁੰਚ ਦੇ ਪ੍ਰਚਾਰ-ਪ੍ਰਸਾਰ ਦੇ ਨਾਲ ਨਾਲ, ਆਮ ਜਿੰਦਗੀ ਵਿੱਚ ਇੱਕ ਮਾਡਲ ਵਜੋਂ ਵਿਚਰਨਾ ਚਾਹੀਦਾ ਹੈ। ਸੁਸਾਇਟੀ ਦੀ ਕਾਰਜ ਕੁਸ਼ਲਤਾ ਨੂੰ ਵਧਾਉਣ ਲਈ ਸਟੇਟ ਕਮੇਟੀ ਮੈਂਬਰ ਹੇਮ ਰਾਜ ਸਟੈਨੋ ਨੇ ਆਪਣਾ ਪੇਪਰ ਪੜ੍ਹਿਆ। ਜਿਸ ਵਿੱਚ ਕੰਮ ਦੀ ਲਗਾਤਾਰਤਾ, ਅਧਿਐਨ ਕਰਨ ਅਤੇ ਕਹਿਣੀ ਅਤੇ ਕਰਨੀ ਵਿੱਚ ਸਮੇਲ ਉੱਤੇ ਜੋਰ ਦਿੱਤਾ ਗਿਆ।

ਬਲਵਿੰਦਰ ਬਰਨਾਲਾ ਨੇ ਆਪਣੇ ਮਾਨਸਿਕ ਸਿਹਤ ਬਾਰੇ ਪਰਚੇ ਵਿੱਚ ਦਿਮਾਗ, ਮਨ ਅਤੇ ਮਾਨਸਿਕ ਰੋਗਾਂ ਅਤੇ ਰੋਗਾਂ ਦੀਆਂ ਕਿਸਮਾਂ ਬਾਰੇ ਸਵਿਸਥਾਰ ਚਰਚਾ ਕੀਤੀ। ਉਹਨਾਂ ਨੇ ਕਿਹਾ ਕਿ ਮਾਨਸਿਕ ਸਿਹਤ ਵਿੱਚ ਸਰੀਰਕ, ਬੌਧਿਕ, ਭਾਵਕ ਪੱਖਾਂ ਦੇ ਸਰਵ ਪੱਖੀ ਵਿਕਾਸ ਦਾ ਰੋਲ ਹੁੰਦਾ ਹੈ। ਮਾਨਸਿਕ ਗੁੰਝਲਾ ਵਾਲੇ ਹੱਲ ਕੀਤੇ ਹੋਏ ਕਈ ਕੇਸਾਂ ਦੀਆਂ ਉਦਾਹਰਣਾ ਦੇ ਉਹਨਾਂ ਨੇ ਕਿਹਾ ਕਿ ਮਾਨਸਿਕ ਰੋਗੀਆਂ ਨੂੰ ਹੱਥ ਵਿੱਚ ਲੈਣ ਦੀ ਬਜਾਏ ਉਹਨਾਂ ਨੂੰ ਮਨੋਰੋਗ ਮਾਹਿਰਾਂ ਕੋਲ ਰੈਫਰ ਕਰਨਾ ਚਾਹੀਦਾ ਹੈ। ਉਹਨਾਂ ਨੇ ਜੋਰ ਦੇ ਕਿਹਾ ਕਿ ਮਾਨਸਿਕ ਰੋਗਾਂ ਦਾ ਇਲਾਜ ਕਰਨਾ ਹੀ ਸੁਸਾਇਟੀ ਦਾ ਮਨੋਰਥ ਨਹੀਂ ਹੈ। ਸਗੋਂ ਹੱਥਲੇ ਕੇਸਾਂ ਨੂੰ ਹੱਲ ਕਰਦਿਆਂ, ਉਹਨਾਂ ਦੀ ਮਾਨਸਿਕ ਕਾਇਆ ਕਲਪ ਕਰਨ ਬਾਰੇ ਕੋਸ਼ਿਸ਼ ਕਰਨੀ ਚਾਹੀਦੀ ਹੈ, ਤਾਂ ਜੋ ਉਹ ਘਟਨਾਵਾਂ ਨੂੰ ਵਿਗਿਆਨਕ ਨਜ਼ੀਰਏ ਤੋਂ ਦੇਖਣਾ ਸਿੱਖ ਜਾਣ। ਸਾਰੇ ਡੈਲੀਗੇਟਾਂ ਨੇ ਬਹਿਸ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ ਅਤੇ ਤਰਕਸ਼ੀਲ ਲਹਿਰ ਨੂੰ ਹੋਰ ਫੈਲਾਉਣ ਅਤੇ ਪੱਕੇ ਪੈਰੀ ਕਰਨ ਦਾ ਤਹੀਆ ਕੀਤਾ।



**7 ਨਵੰਬਰ (ਮੈਰੀ ਕਿਊਰੀ ਸੀ ਵੀ ਰਮਨ) ਅਤੇ 27 ਦਸੰਬਰ (ਲੂਈਸ ਪਾਸਚਰ) ਦੇ ਜਨਮ ਦਿਨਾਂ ਨੂੰ ਤਰਕਸ਼ੀਲ ਮੈਗਜ਼ੀਨ ਦਿਵਸ ਵਜੋਂ ਮਨਾਇਆ ਜਾਵੇ**





# ਮੈਂ ਕੀ ਹਾਂ ?

ਡਾ: ਤ੍ਰਿਲੋਕ ਚੰਦ ਤੁਲਸੀ



ਮੈਂ ਕੀ ਹਾਂ ? ਇਹ ਸੁਆਲ ਹਰ ਵਿਅਕਤੀ ਦੇ ਮਨ 'ਚ ਦੇਰ ਸਵੇਰ ਉੱਠਨਾ ਜ਼ਰੂਰੀ ਹੈ। ਧਾਰਮਿਕ ਮਾਨਤਾ ਬਾਰੇ ਸਭ ਜਾਣਦੇ ਹਨ- ਮੈਂ ਇੱਕ ਅਮਰ 'ਆਤਮਾ' ਹਾਂ, ਜੋ ਕੁਝ ਸਮੇਂ ਵਾਸਤੇ ਇਸ ਨਾਸ਼ਵਾਨ ਸਰੀਰ 'ਚ ਆ ਕੇ ਵਸੀ ਹੈ।

ਵਿਗਿਆਨਕ ਮਾਨਤਾ ਹੈ ਕਿ 'ਮੈਂ' ਇੱਕ ਪ੍ਰਕਿਰਿਆ ਹਾਂ। ਇਸ ਲਈ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸੁਆਲ ਮੈਂ 'ਕੌਣ' ਦੀ ਥਾਂ 'ਕੀ' ਨੂੰ ਰੱਖਣਾ ਵਧੇਰੇ ਸਾਰਥਕ ਹੋਵੇਗਾ। ਫਿਰ ਅਸੀਂ ਪੁੱਛਾਂਗੇ, 'ਮੈਂ ਕੀ ਹਾਂ।'

ਇਸ ਸੁਆਲ ਦੇ ਆਮ ਤੌਰ 'ਤੇ ਦੋ ਜੁਆਬ ਦਿੱਤੇ ਜਾਂਦੇ ਹਨ। ਪੁਰਾਣੇ ਵੇਲਿਆਂ 'ਚ ਜੁਆਬ ਸੀ, ਮੈਂ ਇੱਕ ਨਿਸਚਤ ਅਤੇ ਠੋਸ ਮਾਨਸਿਕ ਸਤ੍ਹਾ (Psychological Entity) ਹਾਂ ਪ੍ਰੰਤੂ ਅਜੋਕੇ ਸਮੇਂ 'ਚ ਇਸ 'ਤੇ ਸੁਆਲੀਆ ਚਿੰਨ੍ਹ ਲਾਇਆ ਜਾ ਰਿਹਾ ਹੈ। ਵਿਲੀਅਮ ਜੇਮਜ਼ ਵਰਗੇ ਮਨੋਵਿਗਿਆਨੀ ਅਤੇ ਵਰਜੀਨੀਆ ਵੂਲਫ਼ ਵਰਗੇ ਆਧੁਨਿਕ ਸਾਹਿਤਕਾਰਾਂ ਦਾ ਕਹਿਣਾ ਹੈ ਕਿ ਮੈਂ ਕੋਈ ਨਿਸਚਤ ਅਤੇ ਠੋਸ ਸਤ੍ਹਾ ਨਹੀਂ ਹਾਂ। ਮੈਂ ਤਾਂ ਚੇਤਨਾ ਦਾ ਵਹਾਓ ਮਾਤਰ ਹਾਂ (A Stream of Consciousness).

ਇਹ ਦੋਵੇਂ ਵਿਰੋਧੀ ਧਾਰਨਾਵਾਂ ਅਸਲ ਵਿੱਚ ਮੂਲੋਂ ਹੀ ਅੱਤਵਾਦੀ ਧਾਰਨਾਵਾਂ ਹਨ। ਵਿਵਹਾਰਕ ਦ੍ਰਿਸ਼ਟੀਕੋਣ ਤੋਂ ਦੇਖੀਏ ਤਾਂ ਯਥਾਰਥ, ਇੰਨਾਂ ਦੋਵਾਂ ਧਾਰਨਾਵਾਂ ਦੇ ਵਿਚਕਾਰ ਖੜ੍ਹਾ ਦਿਖਾਈ ਦਿੰਦਾ ਹੈ। ਮੇਰੇ ਅੰਦਰ ਇੱਕ ਕੇਂਦਰੀ ਅਤੇ ਨਿਸਚਤ ਮਾਨਸਕ ਸੰਰਚਨਾ (Psychological Structure) ਵੀ ਹੈ ਜੋ ਮੈਨੂੰ ਵਿਸ਼ੇਸ਼ ਵਿਅਕਤੀਤਵ ਪ੍ਰਦਾਨ ਕਰਦੀ ਹੈ, ਪਰੰਤੂ ਇਸ ਦੇ ਨਾਲ ਹੀ ਮੇਰੇ ਅੰਦਰ ਇਸ ਵਿਸ਼ੇਸ਼ ਵਿਅਕਤੀਤਵ 'ਚ ਉਲੰਘਣਾ ਦੀ ਪ੍ਰਵਿਰਤੀ ਵੀ ਪਾਈ ਜਾਂਦੀ ਹੈ।

ਮੇਰੇ ਸੋਚਣ ਅਤੇ ਕੰਮ ਕਰਨ ਦਾ ਇੱਕ ਵਿਸ਼ੇਸ਼ ਢੰਗ ਹੈ। ਮੇਰੀ ਇੱਕ ਖਾਸ ਚਾਲ ਢਾਲ ਹੈ। ਮੇਰੀਆਂ ਵਿਸ਼ੇਸ਼ ਆਦਤਾਂ ਹਨ। ਵਿਸ਼ੇਸ਼ ਰੁਚੀਆਂ ਹਨ। ਇਹ ਸਾਰੇ ਮੇਰੇ ਵਿਸ਼ੇਸ਼ ਵਿਅਕਤੀਤਵ ਦੇ ਸੂਚਕ ਹਨ। ਪ੍ਰਸਿੱਧ ਮਨੋਵਿਗਿਆਨੀ ਏ.ਐਡਲਰ ਦਾ ਕਹਿਣਾ ਹੈ ਕਿ ਜ਼ਿੰਦਗੀ ਦੇ ਪਹਿਲੇ ਤਿੰਨ ਸਾਲਾਂ 'ਚ ਹੀ ਸਾਡੀ ਜੀਵਨ ਸ਼ੈਲੀ ਨਿਰਧਾਰਤ ਹੋ ਜਾਂਦੀ ਹੈ। ਜੇ ਬੱਚੇ ਨੂੰ ਰੋ-ਰੋ ਕੇ ਦੁੱਧ ਜਾਂ ਪਿਆਰ ਮਿਲਦਾ ਹੈ ਤਾਂ ਬਾਕੀ ਉਮਰ ਉਹ ਇਹੀ ਤਰੀਕਾ ਵਰਤ ਕੇ, ਕੁਝ ਨਾ ਕੁਝ ਪਾਉਣ ਦਾ ਯਤਨ ਕਰਦਾ ਰਹਿੰਦਾ ਹੈ। ਆਪਣੀਆਂ ਮੁਸ਼ਕਲਾਂ ਦੇ ਅਸਲੀ ਜਾਂ ਨਕਲੀ ਕਿੱਸੇ ਸੁਣਾ-ਸੁਣਾ ਕੇ, ਉਹ ਕੰਮ ਕੱਢਣ ਲਈ ਤਰਲੇ ਕਰਦਾ ਹੈ।

ਪ੍ਰੰਤੂ ਮੇਰਾ ਇਹ ਵਿਸ਼ੇਸ਼ ਵਿਅਕਤੀਤਵ ਸਥਿਰ ਨਹੀਂ ਹੈ। ਸਮੇਂ ਦੇ ਨਾਲ, ਨਵੇਂ-ਨਵੇਂ ਅਨੁਭਵਾਂ ਦੇ ਕਾਰਣ ਮੇਰੀ ਕੇਂਦਰੀ ਮਾਨਸਿਕ ਸੰਰਚਨਾ ਵੀ ਬਦਲਦੀ ਰਹਿੰਦੀ ਹੈ। ਇਹ ਗੱਲ ਰੜਕਵੇਂ ਤੌਰ 'ਤੇ ਅਜੋਕੇ ਯੁੱਗ ਵਿੱਚ ਦਿਖਾਈ ਦਿੰਦੀ ਹੈ ਕਿਉਂਕਿ ਅੱਜ ਦਾ ਸਮਾਜ ਬਹੁਤ ਤੇਜ਼ੀ ਨਾਲ ਬਦਲ ਰਿਹਾ ਹੈ। ਬੰਦੇ ਨੂੰ ਹਰ ਰੋਜ਼ ਨਵੇਂ-ਨਵੇਂ ਹਾਲਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਕੰਮ ਕੱਢਣ ਲਈ ਉਸਨੂੰ ਨਵੇਂ-ਨਵੇਂ ਤਰੀਕੇ ਵਰਤਣੇ ਪੈਂਦੇ ਹਨ। ਨਵੀਆਂ-ਨਵੀਆਂ ਗੱਲਾਂ ਸਿੱਖਣੀਆਂ ਪੈਂਦੀਆਂ ਹਨ। ਨਵੀਆਂ-ਨਵੀਆਂ ਆਦਤਾਂ ਪਾਉਣੀਆਂ ਪੈਂਦੀਆਂ ਹਨ।

ਅਸਲ ਵਿਚ ਆਧੁਨਿਕ ਸਮਾਜ ਦੇ ਇਹ ਤੇਜ਼ ਪਰਿਵਰਤਨ ਹੀ ਹਨ, ਜਿੰਨ੍ਹਾਂ ਕਰਕੇ, ਵਰਜੀਨੀਆ ਵੂਲਫ਼ ਵਰਗੇ ਸਾਹਿਤਕਾਰਾਂ ਨੂੰ ਬੰਦੇ ਦਾ ਮਨ, ਚੇਤਨਾ ਪ੍ਰਵਾਹ ਦੇ ਰੂਪ 'ਚ ਦਿਖਾਈ ਦਿੰਦਾ ਹੈ। ਪੁਰਾਣੇ ਸਮਾਜ ਵਿੱਚ ਪਰਿਵਰਤਨ ਦੀ ਤੋਰ ਬਹੁਤ ਮੱਠੀ ਸੀ, ਇਸ ਲਈ ਸਮਾਜ, ਘੜੀ ਦੀ ਵੱਡੀ ਸੂਈ ਵਾਂਗ ਖੜ੍ਹਾ ਨਜ਼ਰ ਆਉਂਦਾ ਸੀ। ਅਜਿਹੇ ਸਮਾਜ ਵਿੱਚ ਬੰਦਾ ਠੋਸ ਅਤੇ ਨਿਸਚਤ ਵਿਅਕਤੀਤਵ ਦਾ ਹੀ ਇਜ਼ਹਾਰ ਕਰਦਾ ਸੀ। ਉਸ ਦੇ ਮਨ ਵਿੱਚ ਇਧਰ-ਉਧਰ ਦੇ ਵਿਕਾਰ ਅਤੇ ਭਾਵ ਉਠਦੇ ਸਨ ਪ੍ਰੰਤੂ ਉਹ ਉਹਨਾਂ ਦਾ ਦਮਨ ਕਰ ਦਿੰਦਾ ਸੀ। ਘੱਟ-ਘੱਟ ਉਹ ਉਹਨਾਂ ਦਾ ਇਜ਼ਹਾਰ ਕਰਨ ਤੋਂ ਜ਼ਰੂਰ ਹੀ ਕਤਰਾਉਂਦਾ ਸੀ।

ਇਸ ਲਈ ਕਹਿ ਸਕਦੇ ਹਾਂ ਕਿ 'ਮੈਂ' ਇਹ ਕੇਂਦਰੀ ਮਾਨਸਿਕ ਸੰਰਚਨਾ ਹੈ, ਜੋ ਮੇਰੇ ਅਨੁਭਵਾਂ ਦੇ ਆਧਾਰ 'ਤੇ ਹੋਂਦ 'ਚ ਆਈ। ਇਹ ਇੱਕ ਹੱਦ ਤੱਕ ਠੋਸ ਵੀ ਹੈ ਅਤੇ ਯਕੀਨੀ ਵੀ ਹੈ, ਕਿੰਤੂ ਸਥਿਰ ਨਹੀਂ। ਤੋਰ, ਤੇਜ਼ ਹੋਵੇ ਜਾਂ ਮੱਠੀ, ਇਹ ਸਰੰਚਨਾ ਲਗਾਤਾਰ ਬਦਲਦੀ ਰਹਿੰਦੀ ਹੈ।

## ਸਵੈ ਗਿਆਨ ਅਤੇ ਸਵੈ-ਪੜਚੋਲ

ਜੇ ਮੈਂ ਇੱਕ ਨਿਸਚਤ ਸਤ੍ਹਾ ਹਾਂ ਤਾਂ ਇਸ ਦਾ ਨਿਸਚਤ ਗਿਆਨ ਵੀ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ

ਲਈ ਮੈਨੂੰ ਸਵੈ ਗਿਆਨ ਵੀ ਹੋ ਸਕਦਾ ਹੈ, ਕਿੰਤੂ ਜੇ ਮੈਂ ਪ੍ਰਵਾਹ ਵਾਂਗ ਹਾਂ ਤਾਂ ਮੈਂ ਆਪਣੇ ਆਪ ਨੂੰ ਸਿਰਫ਼ ਦੇਖ ਸਕਦਾ ਹਾਂ- ਪਤਾ ਨਹੀਂ ਕਦੋਂ ਕੀ ਕਰ ਬੈਠਾਂ? ਪਤਾ ਨਹੀਂ ਕਦੋਂ ਕਿਹੜੀ ਅੰਤਰ-ਪ੍ਰੇਰਨਾ ਮੇਰੇ ਮਨ ਵਿੱਚ ਉੱਠੇਗੀ? ਪਤਾ ਨਹੀਂ ਕਦੋਂ ਕਿਹੜੇ ਵਿਚਾਰ ਅਤੇ ਭਾਵ ਮੈਨੂੰ ਉਤੇਜਿਤ ਕਰਨਗੇ? ਇਸ ਲਈ ਮੈਂ ਕੋਈ ਨਿਸਚਤ ਸਵੈ ਗਿਆਨ ਪ੍ਰਾਪਤ ਨਹੀਂ ਕਰ ਸਕਦਾ। ਮੈਂ ਕੇਵਲ ਸਵੈ ਪੜਚੋਲ ਕਰ ਸਕਦਾ ਹਾਂ। ਉਸ ਚੇਤਨਾ ਪ੍ਰਵਾਹ ਨੂੰ ਸਿਰਫ਼ ਦੇਖਦਾ ਰਹਿ ਸਕਦਾ ਹਾਂ ਜੋ ਅੰਦਰ ਚੱਲ ਰਿਹਾ ਹੈ।

ਪ੍ਰੰਤੂ ਅਸਲ ਵਿੱਚ ਦੋਨੋਂ ਮੇਰੀ ਹੋਂਦ ਦੇ ਹਿੱਸੇ ਹਨ। ਮੈਂ ਨਿਸਚਤ ਮਾਨਸਿਕ ਸਤ੍ਹਾ ਵੀ ਹਾਂ ਅਤੇ ਚੇਤਨਾ ਪ੍ਰਵਾਹ ਵੀ। ਇਸ ਲਈ ਮੇਰੇ ਵਾਸਤੇ ਸਵੈ-ਗਿਆਨ ਪਾਉਣਾ ਵੀ ਸੰਭਵ ਹੈ ਅਤੇ ਨਾਲ-ਨਾਲ ਸਵੈ ਪੜਚੋਲ ਵੀ ਜ਼ਰੂਰੀ ਹੈ।

ਨਿਰਪੱਖ ਸਵੈ ਗਿਆਨ ਮੈਨੂੰ ਆਪਣੀਆਂ ਆਦਤਾਂ, ਰੁਚੀਆਂ, ਸਮਰੱਥਾਵਾਂ, ਸੀਮਾਵਾਂ ਅਤੇ ਕਮਜ਼ੋਰੀਆਂ ਆਦਿ ਪ੍ਰਤੀ ਸੁਚੇਤ ਕਰ ਸਕਦਾ ਹੈ ਪ੍ਰੰਤੂ ਸਵੈ-ਗਿਆਨ ਕਦੇ ਵੀ ਅੰਤਿਮ ਨਹੀਂ ਹੁੰਦਾ, ਪੂਰਾ ਨਹੀਂ ਹੋ ਸਕਦਾ। ਮੈਂ ਕਦੇ ਵੀ ਨਿਸਚਤ ਹੋ ਕੇ, ਇਹ ਕਹਿ ਕੇ ਨਹੀਂ ਬੈਠ ਸਕਦਾ ਕਿ ਮੈਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਜਾਣ ਲਿਆ ਹੈ ਅਤੇ ਮੈਂ ਆਤਮ ਗਿਆਨੀ ਬਣ ਗਿਆ ਹਾਂ ਕਿਉਂਕਿ ਜਿਸ ਸਵੈ ਦਾ ਗਿਆਨ ਮੈਨੂੰ ਹੋਇਆ ਹੈ। ਇਹ ਇੱਕ ਪਰਿਵਰਤਨਸ਼ੀਲ ਸੰਰਚਨਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਮੈਂ ਬਰਾਬਰ ਸਵੈ ਪੜਚੋਲ ਵੀ ਕਰਦਾ ਹਾਂ ਅਤੇ ਉਹਨਾਂ ਭਾਵਾਂ ਅਤੇ ਵਿਚਾਰਾਂ ਨੂੰ ਨਿਰਪੱਖ ਹੋ ਕੇ ਦੇਖਦਾ ਵੀ ਹਾਂ, ਜੋ ਮਨ ਵਿੱਚ ਆਉਂਦੇ ਜਾਂਦੇ ਹਨ। ਫਿਰ ਮੈਂ ਦੇਖਾਂਗਾ ਕਿ ਮੇਰੇ ਅੰਦਰਲੀ ਮਾਨਸਿਕ ਸੰਰਚਨਾ ਕਿਸ ਤਰ੍ਹਾਂ ਬਦਲ ਰਹੀ ਹੈ, ਜਿਸ ਨੂੰ ਮੈਂ 'ਮੈਂ' ਕਹਿੰਦਾ ਹਾਂ। ਫਿਰ ਮੇਰਾ ਸਵੈ-ਗਿਆਨ ਬੇਹਾ ਨਹੀਂ ਹੋਵੇਗਾ। ਬਰਾਬਰ ਵਿਕਸਤ ਹੁੰਦਾ ਰਹੇਗਾ।

ਜੇ ਮੇਰਾ ਜੀਵਨ ਉਤਸ਼ਾਹ ਭਰਿਆ ਨਹੀਂ ਹੈ, ਜੇ ਮੈਂ ਹਮੇਸ਼ਾਂ ਦੁਖੀ ਰਹਿੰਦਾ ਹਾਂ। ਮੇਰੇ 'ਚ ਦੁਬਿਧਾ ਹੈ, ਤਨਾਓ ਤੋਂ ਪੀੜਤ ਹਾਂ, ਸਪੱਸ਼ਟ ਹੈ ਕਿ 'ਮੈਂ', ਮੇਰੀ ਕੇਂਦਰੀ ਮਾਨਸਿਕ ਸਰੰਚਨਾ ਵਿੱਚ, ਕੋਈ ਦੋਸ਼ ਹੈ। ਨਿਰਪੱਖ ਸਵੈ ਪੜਚੋਲ ਨਾਲ ਮੈਂ ਅੰਦਰਲੀ ਘਾਟ ਦੇਖ ਸਕਦਾ ਹਾਂ ਅਤੇ ਮੈਂ ਆਪਣੇ 'ਮੈਂ' ਵਿੱਚ ਲੋੜੀਂਦਾ ਸੁਧਾਰ ਕਰ ਸਕਦਾ ਹਾਂ ਅਤੇ ਆਪਣੀ ਸਾਰਥਕ ਕਾਇਆ ਕਲਪ ਕਰ ਸਕਦਾ ਹਾਂ। ਸਵੈ ਪੜਚੋਲ, ਅੰਤਰ ਝਾਤ ਅਤੇ ਸਵੈ-ਵਿਸ਼ਲੇਸ਼ਣ ਦਾ ਜੋ ਫਰਕ ਹੈ ਉਸ ਨੂੰ ਵੀ ਸਮਝਣ ਦੀ ਲੋੜ ਹੈ। ਵਿਸ਼ਲੇਸ਼ਣ ਵਿੱਚ, ਜਾਂਚਣ ਅਤੇ ਪਰਖਣ ਦਾ ਭਾਵ ਆ ਜਾਂਦਾ ਹੈ। ਇਸ ਲਈ ਅੰਦਰ ਝਾਤ ਸਮੇਂ, ਮੈਂ ਆਪਣੇ ਆਪ ਨੂੰ ਕੁਝ ਆਦਰਸ਼ਾਂ ਦੀ ਕਸੌਟੀ 'ਤੇ ਪਰਖਦਾ ਹਾਂ। ਮੈਂ ਇਹ ਦੇਖਦਾ ਹਾਂ ਕਿ ਮੇਰੀਆਂ ਵਿਸ਼ੇਸ਼ਤਾਵਾਂ ਅੱਛੀਆਂ ਹਨ, ਜਾਂ ਬੁਰੀਆਂ ਹਨ। ਮੇਰੇ ਵਿੱਚ ਕੁਝ ਗੁਣ ਹਨ ਅਤੇ ਕੁਝ ਦੋਸ਼ ਹਨ। ਸਵੈ-ਵਿਸ਼ਲੇਸ਼ਣ ਰਾਹੀਂ ਮੈਂ ਆਪਣੇ ਆਪ ਨੂੰ ਸਮਝਣ ਦਾ ਯਤਨ ਕਰਦਾ ਹਾਂ, ਵਿਸ਼ੇਸ਼ ਤੌਰ 'ਤੇ ਕੁਝ ਮਨੋਵਿਗਿਆਨਕ ਸਿਧਾਂਤਾਂ ਦੀ ਰੌਸ਼ਨੀ 'ਚ। ਜਿਵੇਂ, ਮੈਂ ਇਹ ਨਿਸਚਤ ਕਰਨ ਦੀ ਚੇਸ਼ਟਾ ਕਰਦਾ ਹਾਂ ਕਿ ਮੇਰੇ ਅੰਦਰ ਕਿਹੜੀਆਂ ਕਿਹੜੀਆਂ ਮਾਨਸਿਕ ਗੰਢਾਂ ਕਾਰਜਸ਼ੀਲ ਹਨ ਜਾਂ ਮੇਰੇ ਅਵਚੇਤਨ ਵਿੱਚ ਕਿਹੜੀਆਂ-ਕਿਹੜੀਆਂ ਦੱਬੀਆਂ ਵਾਸ਼ਨਾਵਾਂ ਉੱਬਲ ਰਹੀਆਂ ਹਨ ਆਦਿ। ਸਵੈ-ਪੜਚੋਲ ਕਰਨ ਵੇਲੇ, ਨਾਂ ਮੈਂ ਪਰਖ ਕਰਨ ਵਾਲਾ ਹੁੰਦਾ ਹਾਂ ਤੇ ਨਾ ਹੀ ਬਖੀਏ ਉਧੇੜਨ ਵਾਲਾ, ਵਿਸਲੇਸ਼ਕ- ਮੈਂ ਤਾਂ ਬੇਲਾਗ ਹੋ ਕੇ, ਅੰਦਰ ਦੇ ਚੇਤਨਾ ਪ੍ਰਵਾਹ ਨੂੰ ਦੇਖਦਾ ਹਾਂ ਕਿ ਅੰਦਰ ਕੀ ਤਮਾਸ਼ਾ ਹੋ ਰਿਹਾ ਹੈ। ਕਿਹੜੀਆਂ-ਕਿਹੜੀਆਂ ਅੰਤਰ-ਪ੍ਰੇਰਨਾਵਾਂ, ਪੈਦਾ ਹੋ ਰਹੀਆਂ ਤੇ ਮਰ ਰਹੀਆਂ ਹਨ। ਕੀ-ਕੀ ਵਿਚਾਰ, ਭਾਵ ਆ ਰਹੇ ਹਨ। ਸਵੈ ਪੜਚੋਲ, ਅੰਤਰ ਝਾਤ ਅਤੇ ਸਵੈ ਵਿਸ਼ਲੇਸ਼ਣ ਇੱਕ ਦੂਜੇ ਦੇ ਪੂਰਕ ਹਨ, ਵਿਰੋਧੀ ਨਹੀਂ। ਬੇਲਾਗ ਸਵੈ-ਨਿਰੀਖਣ ਨਾਲ, ਮੈਨੂੰ ਆਪਣੇ ਬਾਰੇ ਠੋਸ ਤੱਥਾਂ ਦਾ ਪਤਾ ਲੱਗਦਾ ਹੈ ਅਤੇ ਸਵੈ ਚਿੰਤਨ ਅਤੇ ਸਵੈ-ਵਿਸ਼ਲੇਸ਼ਣ ਨਾਲ, ਮੈਂ ਇਹਨਾਂ ਤੱਥਾਂ ਨੂੰ ਵਿਸ਼ੇਸ਼ ਮਨੋਰਥ ਨਾਲ ਤਹਿ ਕਰ ਲੈਂਦਾ ਹਾਂ। ਇਹੀ ਮੇਰਾ ਸਵੈ-ਗਿਆਨ ਬਣਦੇ ਹਨ। ਸਵੈ-ਗਿਆਨ ਕਦੇ ਵੀ ਪੂਰਾ ਨਹੀਂ ਹੁੰਦਾ, ਇਸ ਨੂੰ ਲਗਾਤਾਰ ਵਿਕਸਤ ਕਰਦੇ ਰਹਿਣਾ ਚਾਹੀਦਾ ਹੈ। ਇਸੇ ਲਈ ਸਵੈ ਪੜਚੋਲ ਦਾ ਵਿਸ਼ੇਸ਼ ਮਹੱਤਵ ਹੈ। ਜੇ ਤੱਥ ਠੀਕ ਨਾ ਹੋਣ ਤਾਂ ਉਹਨਾਂ 'ਚੋਂ ਕੱਢੇ ਸਿੱਟੇ ਵੀ ਠੀਕ ਨਹੀਂ ਹੋਣਗੇ ਅਤੇ ਉਹਨਾਂ 'ਤੇ ਆਧਾਰਤ ਸਿਧਾਂਤ ਅਤੇ ਨਿਰਣੇ ਵੀ ਠੀਕ ਨਹੀ ਹੋਣਗੇ। ਨਵੇਂ-ਨਵੇਂ ਅਨੁਭਵਾਂ ਦੇ ਕਾਰਣ, ਮੇਰੀਆਂ ਚਰਿੱਤਰ ਨਾਲ ਸੰਬੰਧਤ ਵਿਸ਼ੇਸ਼ਤਾਈਆਂ ਬਦਲਦੀਆਂ ਰਹਿੰਦੀਆਂ ਹਨ ਅਤੇ ਇਸ ਗੱਲ ਦਾ ਪਤਾ ਮੈਨੂੰ ਪਤਾ ਨਿਰਪੱਖ ਸਵੈ ਪੜਚੋਲ ਨਾਲ ਲੱਗਦਾ ਹੈ। ਮੇਰਾ ਸਵੈ-ਗਿਆਨ ਬੇਹਾ ਨਾ ਹੋਵੇ, ਇਹ ਤਰੋ ਤਾਜ਼ਾ ਅਤੇ ਅਪ ਟੂ ਡੇਟ ਬਣਿਆ ਰਹੇ, ਇਸ ਲਈ ਜ਼ਰੂਰੀ ਹੈ ਕਿ ਮੈਂ ਬੇਲਾਗ ਭਾਵ ਨਾਲ ਸਵੈ ਪੜਚੋਲ ਕਰਦਾ ਰਹਾਂ।

## 'ਮੈਂ' ਦੀ ਰਚਨਾ

ਮੇਰਾ ਮੈਂ ਇੱਕ ਕੇਂਦਰੀ ਮਾਨਸਿਕ ਸੰਰਚਨਾ ਵੀ ਹੈ ਅਤੇ ਚੇਤਨਾ ਦਾ ਪ੍ਰਵਾਹ ਵੀ। ਮੇਰੇ ਇਹ ਦੋਨੋਂ ਰੂਪ ਇੱਕ ਦੂਜੇ ਤੋਂ ਟੁੱਟੇ ਹੋਏ ਨਹੀਂ। ਸੰਰਚਨਾ, ਚੇਤਨਾ ਪ੍ਰਵਾਹ ਨੂੰ ਪ੍ਰਭਾਵਿਤ ਕਰਦੀ ਹੈ ਅਤੇ ਪ੍ਰਵਾਹ ਇਸ ਸੰਰਚਨਾ ਨੂੰ ਬਦਲਦਾ ਹੈ। ਜਿਵੇਂ ਧਾਰਾ ਦੇ ਵਿਚਾਲੇ ਇੱਕ ਟਾਪੂ ਹੋਵੇ ਅਤੇ ਧਾਰਾ ਟਾਪੂ ਨੂੰ ਤਰਾਸ਼ਦੀ ਰਹਿੰਦੀ ਹੈ ਅਤੇ ਟਾਪੂ ਧਾਰਾ ਨੂੰ ਵਿਸ਼ੇਸ਼ ਮੋੜ ਦਿੰਦਾ ਰਹਿੰਦਾ ਹੈ।



ਜਦੋਂ ਅਸੀਂ 'ਮੈਂ' ਦੀ ਰਚਨਾ ਦੀ ਗੱਲ ਕਰਦੇ ਹਾਂ ਤਾਂ ਸਪੱਸ਼ਟ ਤੌਰ 'ਤੇ ਅਸੀਂ ਕੇਂਦਰੀ ਮਾਨਸਿਕ ਸੰਰਚਨਾ ਦੀ ਹੀ ਗੱਲ ਕਰਦੇ ਹਾਂ। ਇਹ ਸੰਰਚਨਾ ਕਿਵੇਂ ਬਣਦੀ, ਉੱਭਰਦੀ ਅਤੇ ਬਦਲਦੀ ਰਹਿੰਦੀ ਹੈ, ਇਸ ਪ੍ਰਕਿਰਿਆ ਨੂੰ ਸਮਝਣ ਲਈ, ਇਸ ਨੂੰ ਸੰਬੰਧਾਂ ਦੇ ਪ੍ਰਸੰਗ 'ਚ ਦੇਖਣਾ ਲਾਭਦਾਇਕ ਹੋਵੇਗਾ।

ਸੰਬੰਧ ਬੋਧ ਛੇਵੇਂ ਸਤਰ ਦਾ ਬੋਧ ਹੈ। ਸਾਡੇ ਸੰਬੰਧ ਮੁੱਖ ਤੌਰ 'ਤੇ ਚਾਰ ਪ੍ਰਕਾਰ ਦੇ ਹਨ। ਲੋਕਾਂ ਨਾਲ ਸੰਬੰਧ, ਚੀਜ਼ਾਂ ਨਾਲ ਸੰਬੰਧ, ਵਿਚਾਰਾਂ ਨਾਲ ਸੰਬੰਧ ਅਤੇ ਆਪਣੇ ਆਪ ਨਾਲ ਸੰਬੰਧ। ਇਹਨਾਂ ਸੰਬੰਧਾਂ ਦੇ ਸ਼ੀਸ਼ੇ 'ਚ, ਸਾਨੂੰ 'ਮੈਂ' ਦਿਖਾਈ ਦੇ ਸਕਦਾ ਹੈ। ਜੇ ਅਸੀਂ ਆਪਣੇ ਸੰਬੰਧਾਂ ਨੂੰ ਬਦਲਦੇ ਹੋਏ, ਸੰਵਰਦੇ ਹੋਏ, ਵਿਗੜਦੇ ਹੋਏ ਦੇਖ ਸਕੀਏ। ਜੋ ਸੰਬੰਧ ਮੈਨੂੰ ਜ਼ਿਆਦਾ ਦਿਲ ਲੱਗੇ ਹਨ, ਜੋ ਲੋਕ, ਜੋ ਵਸਤਾਂ ਅਤੇ ਵਿਚਾਰ ਇੰਨੇ ਨਜ਼ਦੀਕ ਆ ਜਾਂਦੇ ਹਨ, ਕਿ 'ਮੈਂ' ਅਤੇ 'ਮੇਰਾ' ਇਹ ਦੋਨੋਂ ਨਾਲ-ਨਾਲ ਹਿੱਸਾ ਬਣ ਜਾਂਦੇ ਹਨ। 'ਮੈਂ' ਦੇ ਕਾਰਨ ਹੀ ਮੇਰਾ ਦਾ ਭਾਵ ਪੈਦਾ ਹੁੰਦਾ ਹੈ ਅਤੇ 'ਮੇਰੇ' ਦੇ ਆਧਾਰ 'ਤੇ 'ਮੈਂ' ਬਣਦੀ ਹੈ। ਦੂਜੇ ਸ਼ਬਦਾਂ 'ਚ, ਸੰਬੰਧ ਜਦੋਂ ਬਹੁਤ ਜ਼ਿਆਦਾ ਸੰਘਣੇ ਹੋ ਕੇ ਇਕਮਿਕ ਹੋ ਜਾਣ ਤਾਂ ਉਹ 'ਮੈਂ' ਨੂੰ ਨਿਰਧਾਰਤ ਕਰ ਦਿੰਦੇ ਹਨ। ਜਿਸ ਚੀਜ਼, ਵਿਅਕਤੀ ਜਾਂ ਵਿਚਾਰ ਨਾਲ ਮੈਂ ਆਪਣੇ ਆਪ ਨੂੰ ਇਕਮਿਕ ਕਰਦਾ ਹਾਂ, ਉਹ ਮੇਰੇ 'ਮੈਂ' ਦਾ ਅੰਗ ਬਣ ਜਾਂਦੀ ਹੈ 'ਮੈਂ' ਅਸਲ ਵਿੱਚ ਅਜੇਹੇ ਅੰਗਾਂ ਦਾ ਜੋੜ ਹੈ। ਮੇਰਾ ਸਰੀਰ, ਮੇਰਾ ਘਰ, ਮੇਰਾ ਪਰਿਵਾਰ, ਮੇਰਾ ਦੇਸ਼, ਇਹ ਸਾਰੇ ਰਲ ਕੇ ਮੇਰਾ 'ਮੈਂ' ਬਣਦੇ ਹਨ। ਜਿਵੇਂ ਕਿ ਵਿਲੀਅਮ ਜੇਮਜ਼ ਭੌਤਿਕ ਮੈਂ ਦੀ ਗੱਲ ਕਰਦਾ ਹੈ। ਜਿੰਨੀ ਪੱਕੀ, ਮੇਰੀ ਇੰਨ੍ਹਾਂ ਨਾਲ ਇਕਮਿਕਤਾ ਹੋਵੇਗੀ, ਉਨਾ ਹੀ ਪੱਕਾ ਮੇਰਾ ਭੌਤਿਕ ਸਵੈ ਹੋਵੇਗਾ। ਮੇਰੇ ਮੁਲਕ ਦੀ ਟੀਮ ਜੇ ਜਿੱਤ ਜਾਵੇ ਤਾਂ ਮੈਂ ਨੱਚਦਾ ਫਿਰਦਾ ਹਾਂ, ਹਾਰ ਜਾਵੇ ਤਾਂ ਮੈਂ ਸਟੇਡੀਅਮ ਨੂੰ ਫੂਕਣ ਤੱਕ ਜਾਂਦਾ ਹਾਂ।

ਸੰਸਾਰ ਦੇ ਬਹੁਤੇ ਬੰਦੇ, ਇਸ ਭੌਤਿਕ ਮੈਂ ਲਈ ਹੀ ਦੌੜ ਭੱਜ ਕਰ ਰਹੇ ਹਨ। ਪੈਸੇ ਲਈ ਭੱਜੇ ਫਿਰਦੇ ਹਨ। ਪਰਿਵਾਰ ਲਈ ਘਾਲਣਾ ਘਾਲ ਰਹੇ ਹਨ। ਕਿਸੇ ਵਿਚਾਰ ਲਈ ਮਰ ਮਾਰ ਰਹੇ ਹਨ।

ਮਨੁੱਖ ਇਕ ਸਮਾਜਿਕ ਪ੍ਰਾਣੀ ਹੈ। ਇਹ ਜ਼ਰੂਰੀ ਹੈ ਕਿ ਸਾਰੇ ਮਨੁੱਖ ਰਲ ਮਿਲ ਕੇ ਕੰਮ ਕਰਨ, ਜਿਸ ਨਾਲ ਸਮਾਜ ਨੂੰ ਲਾਭ ਹੋਵੇ। ਮੈਂ ਕੋਈ ਅਜਿਹਾ ਕੰਮ ਕਰ ਰਿਹਾ ਹਾਂ, ਇਸ ਗੱਲ ਦਾ ਪਤਾ ਉਦੋਂ ਲੱਗਦਾ ਹੈ, ਜਦੋਂ ਹੋਰ ਲੋਕ ਮੇਰੀ ਨਿੰਦਾ ਜਾਂ ਪ੍ਰਸ਼ੰਸ਼ਾ ਕਰਨ। ਇਸ ਲਈ ਪ੍ਰਸ਼ੰਸ਼ਾ ਸੁਣਨਾ ਮੈਨੂੰ ਚੰਗਾ ਲੱਗਦਾ ਹੈ। ਜੇ ਬਹੁਤੇ ਲੋਕ ਮੇਰੀ ਪ੍ਰਸ਼ੰਸ਼ਾ ਕਰਨ, ਵਾਰ-ਵਾਰ ਕਰਨ ਤਾਂ ਮੈਂ ਵੀ ਆਪਣੇ ਆਪ ਨੂੰ ਚੰਗਾ ਸਮਝਣ ਲੱਗਦਾ ਹਾਂ। ਇਸ ਦੇ ਉਲਟ ਜੇਕਰ ਮੈਨੂੰ ਜ਼ਿਆਦਾ ਨਿੰਦਿਆਂ ਜਾ ਫਿਟਕਾਰ ਹੀ ਸੁਣਨ ਨੂੰ ਮਿਲੇ ਤਾਂ ਮੈਂ ਵੀ ਆਪਣੇ ਆਪ ਨੂੰ ਬੁਰਾ ਅਤੇ ਘਟੀਆ ਸਮਝਣ ਲੱਗ ਜਾਂਦਾ ਹਾਂ। ਇਸ ਤਰ੍ਹਾਂ ਦੂਜੇ ਲੋਕ ਮੇਰੇ ਬਾਰੇ ਕੀ ਸੋਚਦੇ ਹਨ, ਮੈਨੂੰ ਕੀ ਸਮਝਦੇ ਹਨ, ਇਹ ਧਾਰਨਾ ਵੀ ਮੇਰੇ 'ਮੈਂ' ਨੂੰ ਤਹਿ ਕਰਦੀ ਹੈ। ਵਿਲੀਅਮ ਜੇਮਜ਼ ਇਸ ਨੂੰ ਸਮਾਜਕ ਸਵੈ ਕਹਿੰਦਾ ਹੈ। ਉਸਦੇ ਪ੍ਰਸਿੱਧ ਸ਼ਬਦ ਹਨ:

**ਮੈਂ ਉਹ ਨਹੀਂ ਹਾਂ, ਜੋ ਕਿ ਮੈਂ ਸਮਝਦਾ ਹਾਂ ਕਿ ਮੈਂ ਹਾਂ।**

**ਮੈਂ ਉਹ ਨਹੀਂ ਹਾਂ, ਜੋ ਕਿ ਤੁਸੀਂ ਸਮਝਦੇ ਹੋ ਕਿ ਮੈਂ ਹਾਂ।**

**ਮੈਂ ਉਹ ਨਹੀਂ ਹਾਂ, ਜੋ ਕਿ ਮੈਂ ਸਮਝਦਾ ਹਾਂ ਕਿ ਤੁਸੀਂ ਸਮਝਦੇ ਹੋ ਕਿ ਮੈਂ ਹਾਂ।**

ਦੂਸਰੇ ਸ਼ਬਦਾਂ 'ਚ, ਤੁਹਾਡੇ ਮਨ 'ਚ ਮੇਰੀ ਜੋ ਛਵੀ ਹੈ, ਮੈਂ ਉਸ ਦੀ ਕਲਪਨਾ ਕਰਦਾ ਹਾਂ ਅਤੇ ਇਸ ਕਲਪਿਤ ਛਵੀ ਦੇ ਨਾਲ ਮੈਂ ਆਪਣੀ ਇਕਮਿਕਤਾ ਤਹਿ ਕਰਦਾ ਹਾਂ। ਇਸ ਕਲਪਿਤ ਛਵੀ ਦੇ ਆਧਾਰ 'ਤੇ ਮੇਰਾ, ਸਮਾਜਕ ਸਵੈ, ਮੇਰਾ 'ਮੈਂ' ਉੱਭਰਦਾ ਹੈ।

ਅਜੋਕਾ ਯੁੱਗ ਨਿਰਦਈ ਮੁਕਾਬਲੇ ਦਾ ਯੁੱਗ ਹੈ। ਸਾਡੇ ਲੋਕ ਅਮੀਰ ਹੋਣ ਦੀ ਦੌੜ 'ਚ ਲੱਗੇ ਹੋਏ ਹਨ। ਇਸ ਲਈ ਇਸ ਯੁੱਗ ਵਿੱਚ ਭੌਤਿਕ ਸਵੈ, ਦਾ ਸਮਾਜਕ ਸਵੈ ਨਾਲੋਂ ਜ਼ਿਆਦਾ ਮਹੱਤਵ ਹੈ। ਵਿਅਕਤੀ ਆਪਣੇ ਪਰਿਵਾਰ ਅਤੇ ਭਾਈਚਾਰੇ ਦੀ ਜਾਇਦਾਦ ਨੂੰ ਜਿੰਨਾਂ ਮਹੱਤਵ ਪਹਿਲਾਂ ਦਿੰਦਾ ਸੀ, ਓਨਾ ਹੁਣ ਨਹੀਂ ਦਿੰਦਾ। ਇਹ ਯੁੱਗ ਸੰਚਾਰ ਸਾਧਨਾਂ ਦੇ ਵਿਕਾਸ ਦਾ ਵੀ ਹੈ। ਇਸ ਲਈ ਵਿਆਪਕ ਪ੍ਰਸਿੱਧੀ ਪਾਉਣ ਦਾ ਵੀ ਯੁੱਗ ਹੈ। ਇਹਨਾਂ ਦੋਨਾਂ ਗੱਲਾਂ ਦੇ ਕਾਰਨ, ਅੱਜ ਦੇ ਸਮੇਂ 'ਚ ਵਿਅਕਤੀ ਦਾ ਸਮਾਜਕ ਸਵੈ ਇੱਕ ਨਵੇਂ ਰੂਪ ਵਿੱਚ ਸਾਹਮਣੇ ਆਇਆ ਹੈ। ਲੱਖਾਂ ਲੋਕ ਜੋ ਮੇਰੇ ਨਾਮ ਤੋਂ ਜਾਣੂੰ ਹੋਣ, ਅਖਬਾਰਾਂ 'ਚ ਮੇਰੀਆਂ ਤਸਵੀਰਾਂ ਦੇਖਣ, ਟੀ.ਵੀ 'ਤੇ ਮੈਨੂੰ ਗੱਲਾਂ ਕਰਦੇ ਦੇਖਣ, ਤਾਂ ਮੇਰਾ ਸਮਾਜਕ ਸਵੈ, ਇਸ ਪ੍ਰਸਿੱਧੀ ਦੇ ਦੁਆਲੇ ਵੀ ਜੁੜ ਜਾਂਦਾ ਹੈ । ਮੇਰੇ ਘਰ ਵਾਲੇ ਕੀ ਕਹਿਣਗੇ, ਮੁਹੱਲੇ ਵਾਲੇ ਕੀ ਸੋਚਣਗੇ, ਫਿਰ ਮੈਂ ਇਸ ਗੱਲ ਦਾ ਫਿਕਰ ਨਹੀਂ ਕਰਦਾ। ਫਿਰ ਮੈਨੂੰ ਜ਼ਿਆਦਾ ਚਿੰਤਾ ਇਸ ਗੱਲ ਦੀ ਰਹਿੰਦੀ ਹੈ ਕਿ ਲੱਖਾਂ ਲੋਕ ਮੇਰੇ ਬਾਰੇ ਕੀ ਸੋਚ ਰਹੇ ਹਨ, ਜਿੰਨ੍ਹਾ ਬਾਰੇ ਮੈਂ ਜਾਣਦਾ ਵੀ ਨਹੀਂ। ਟੀ.ਵੀ. 'ਤੇ ਕਿਸੇ ਮੈਚ ਦਾ ਪ੍ਰਸਾਰਣ ਦੇਖੋ। ਖਿਡਾਰੀ ਤਾਂ ਭੱਜੇ ਫਿਰਦੇ ਹਨ, ਦਰਸ਼ਕ ਵੀ ਆਪਣਾ ਹੱਥ ਹਿਲਾ-ਹਿਲਾ ਕੇ ਆਪਣਾ ਬਿੰਬ ਉਭਾਰਨ ਅਤੇ ਆਪਣੇ ਵੱਲ ਧਿਆਨ ਖਿੱਚਣ ਲਈ ਤਿੰਘਦੇ ਹਨ। ਜੇ ਤੁਹਾਨੂੰ ਕਿਸੇ ਖੇਤਰ 'ਚ ਪ੍ਰਸਿੱਧੀ ਮਿਲ ਗਈ ਹੈ ਜਾਂ ਮਿਲ ਰਹੀ ਹੈ ਤਾਂ ਆਪਣੇ ਸਮਾਜਕ ਸਵੈ ਨੂੰ ਉੱਭਰਦੇ ਅਤੇ ਬਣਦੇ ਹੋਏ ਦੇਖੋ, ਸੁਆਦ ਆਵੇਗਾ।

ਚਾਰੋਂ ਪਾਸੇ ਦੇਖੋ, ਬਲਕਿ ਆਪਣੇ ਆਪ ਨੂੰ ਦੇਖੋ,

ਇਹ ਸਮਾਜਕ ਮੈਂ, ਸਾਥੋਂ ਕੀ-ਕੀ ਨਹੀਂ ਕਰਵਾਉਂਦਾ। ਪ੍ਰਸ਼ੰਸਾ ਦੇ ਦੋ ਬੋਲ ਪਾਉਣ ਲਈ, ਤਾੜੀਆਂ ਦੀ ਆਵਾਜ਼ ਸੁਣਨ ਲਈ, ਮੈਂ ਕੀ ਕੀ ਪਾਪੜ ਵੇਲਦਾ ਹਾਂ। ਕਦੇ ਮੈਦਾਨ ਵਿੱਚ ਪਾਗਲਾਂ ਦੀ ਤਰ੍ਹਾਂ ਦੌੜਦਾ ਹਾਂ। ਕਦੇ ਦਰ ਦਰ ਜਾ ਕੇ ਵੋਟਾਂ ਦੀ ਭੀਖ ਮੰਗਦਾ ਹਾਂ। ਕਦੇ ਚਾਰ-ਚਾਰ ਦਿਨ ਲਗਾਤਾਰ ਨੱਚਦਾ ਹਾਂ ਤਾਂ ਜੋ ਗਿਨੀਜ਼ ਬੁੱਕ 'ਚ ਇੱਕ ਸਤਰ ਮੇਰੇ ਨਾਮ ਦੀ ਵੀ ਹੋਵੇ।

ਬੇਲਾਗ ਸਵੈ ਪੜਚੋਲ ਨਾਲ ਮੈਂ ਇਸ 'ਮੈਂ' ਨੂੰ ਵੀ ਉਭਰਦੇ, ਬਣੇ ਜਾਂ ਮਿਟਦੇ ਦੇਖਦਾ ਹਾਂ। ਜੇ ਵਾਰ-ਵਾਰ ਮੈਨੂੰ ਪ੍ਰਸ਼ੰਸਾ ਮਿਲੇ, ਜੇ ਮੈਨੂੰ ਵਾਰ-ਵਾਰ ਇਹ ਅਹਿਸਾਸ ਮਿਲੇ ਕਿ ਲੋਕ ਮੈਨੂੰ ਚੰਗਾ ਸਮਝਦੇ ਹਨ, ਮੇਰਾ ਸਮਾਜਕ ਸਵੈ ਜ਼ਿਆਦਾ ਪੁਸ਼ਟ ਹੋ ਜਾਂਦਾ ਹੈ ਅਤੇ ਮੈਂ ਵੀ ਇਸ ਨੂੰ ਸਾਂਭਣ ਦੀ ਕੋਸ਼ਿਸ਼ ਕਰਦਾ ਹਾਂ। ਲੋਕਾਂ ਦੀ ਰਾਇ ਨੂੰ ਵੱਧ ਮਹੱਤਵ ਦੇਣ ਲੱਗਦਾ ਹਾਂ। ਪ੍ਰੰਤੂ ਜੇ ਮੈਨੂੰ ਇਹ ਅਨੁਭਵ ਵਾਰ-ਵਾਰ ਹੋਵੇ ਕਿ ਸਾਰੇ ਸਵਾਰਥੀ ਹਨ, ਸਾਰੇ ਆਪੋ ਆਪਣਾ ਉੱਲੂ ਸਿੱਧਾ ਕਰਨ 'ਚ ਲੱਗੇ ਹੋਏ ਹਨ। ਕੋਈ ਮੇਰੀ ਪ੍ਰਵਾਹ ਨਹੀਂ ਕਰਦਾ ਤਾਂ ਮੈਂ ਵੀ ਆਪਣੀ ਰਾਇ ਨੂੰ ਮਹੱਤਵ ਦੇਣਾ ਛੱਡ ਦਿੰਦਾ ਹਾਂ। ਮੇਰੇ ਬਾਰੇ 'ਚ ਕੌਣ ਕੀ ਸੋਚਦਾ ਹੈ, ਇਸ ਦੀ ਪ੍ਰਵਾਹ ਕਰਨਾ ਛੱਡ ਦਿੰਦਾ ਹਾਂ। ਦੂਜੇ ਸ਼ਬਦਾਂ 'ਚ ਆਪਣੇ ਸਮਾਜਕ ਸਵੈ ਦੇ ਪ੍ਰਤੀ ਉਦਾਸੀਨ ਹੋ ਜਾਂਦਾ ਹਾਂ।

ਸੰਖੇਪ ਵਿੱਚ 'ਮੈਂ' ਦੇ ਬਣਨ ਮਿਟਣ ਦੀ ਇਹ ਸਾਰੀ ਖੇਡ ਅਸਲ ਵਿੱਚ ਪਛਾਣ ਦੀ ਖੇਡ ਹੈ। ਲੋਕਾਂ, ਵਸਤੂਆਂ ਅਤੇ ਵਿਚਾਰਾਂ ਨਾਲ ਮੇਰੀ ਸ਼ਨਾਖਤ ਹੀ ਮੇਰੇ ਸਮਾਜਕ ਸਵੈ ਨੂੰ ਤਹਿ ਕਰਦੀ ਹੈ।

ਜੇ ਮੇਰਾ ਭੌਤਿਕ ਸਵੈ ਬਹੁਤ ਸਮਰਿਧ ਹੋ ਜਾਵੇ। ਮੇਰਾ ਮਕਾਨ ਬਣ ਜਾਵੇ। ਪਰਿਵਾਰ ਦਾ ਕੋਈ ਜੀਅ ਵੱਡਾ ਆਦਮੀ ਬਣ ਜਾਵੇ ਆਦਿ ਤਾਂ ਮੇਰੇ 'ਚ ਆਕੜ ਆ ਜਾਂਦੀ ਹੈ। ਇਹੀ ਗੱਲ ਉਦੋਂ ਵਾਪਰਦੀ ਹੈ ਜਦੋਂ ਮੇਰਾ ਸਮਾਜਕ ਸਵੈ ਵਧ ਜਾਵੇ। ਜਦੋਂ ਮੈਂ ਪ੍ਰਸਿੱਧ ਹੋ ਜਾਵਾਂ। ਜਦੋਂ ਬਹੁਤ ਸਾਰੀ ਪ੍ਰਸ਼ੰਸਾ ਡਾਕ ਹਰ ਰੋਜ਼ ਮਿਲਣ ਲੱਗ ਜਾਵੇ। ਮੇਰਾ ਮੈਂ ਭੁੱਲ ਕੇ ਹਉਮੈਂ ਬਣ ਜਾਂਦੀ ਹੈ।

ਇਹ ਫੁੱਲਿਆ ਹੋਇਆ ਅਸਲ ਵਿੱਚ 'ਮੈਂ' ਦਾ ਸਭ ਤੋਂ ਭੈੜਾ ਅਤੇ ਖਤਰਨਾਕ ਰੂਪ ਹੈ ਜੋ ਨਾ ਮੈਨੂੰ ਚੈਨ ਨਾਲ ਬੈਠਣ ਦਿੰਦਾ ਹੈ ਨਾ ਦੂਸਰਿਆਂ ਨੂੰ। ਉਦਾਹਰਣ ਵਜੋਂ, ਅੱਜ ਦੇ ਸਿਆਸੀ ਬੰਦਿਆਂ ਨੂੰ ਦੇਖੋ, ਫਿਲਮੀ ਸਿਤਾਰਿਆਂ ਨੂੰ ਦੇਖੋ, ਜਾਂ ਪ੍ਰਸਿੱਧ ਖਿਡਾਰੀਆਂ ਨੂੰ ਦੇਖੀਏ- ਸਾਰੇ ਵਿਗੜੇ ਹੋਏ ਬੱਚੇ ਵਾਂਗ ਵਿਵਹਾਰ ਕਰਦੇ ਹਨ। ਜਦੋਂ ਉਹਨਾਂ ਦੀ ਹਉਮੈਂ ਨੂੰ ਸੱਟ ਵੱਜਦੀ ਹੈ ਤਾਂ ਉਹਨਾਂ ਦਾ ਵਿਅਕਤੀਤਵ ਖਿੰਡ ਜਾਂਦਾ ਹੈ ਜਾਂ ਉਹ ਚੋਣ ਹਾਰਦੇ ਹਨ ਜਾਂ ਉਹਨਾਂ ਦੀ ਕੋਈ ਫਿਲਮ ਫਲਾਪ ਹੋ ਜਾਂਦੀ ਹੈ ਜਾਂ ਉਹ ਮੈਚ 'ਚ ਹਾਰ ਜਾਂਦੇ ਹਨ ਤਾਂ ਉਹਨਾਂ ਦੀ ਫੁੱਲੀ ਹੋਈ ਹਉਮੈ ਪਿਚਕ ਜਾਂਦੀ ਹੈ। ਜਿਵੇਂ ਗੁਬਾਰੇ 'ਚ ਕੋਈ ਸੂਈ ਦਾ ਨੱਕ ਖੁਭੋ ਦੇਵੇ। ਬੇਲਾਗ ਸਵੈ ਪੜਚੋਲ ਸਾਨੂੰ ਹਉਮੈਂ ਦੇ ਖਤਰਿਆਂ ਤੋਂ ਸਹੀ ਸਮੇਂ 'ਤੇ ਚੇਤੰਨ ਕਰ ਦਿੰਦਾ ਹੈ। ਮੈਂ ਦੇ ਗੁਬਾਰੇ ਵਿੱਚ ਜਦੋਂ ਪ੍ਰਸ਼ੰਸਾ ਦੀ ਹਵਾ ਭਰੀ ਜਾ ਰਹੀ ਹੋਵੇ ਤਾਂ ਇਸ ਨੂੰ ਫਟਣ ਤੋਂ ਬਚਾ ਸਕਦਾ ਹੈ।

ਬੇਲਾਗ ਸਵੈ ਪੜਚੋਲ ਮੈਂ ਉਦੋਂ ਕਰਦਾ ਹਾਂ ਜਦੋਂ ਮੈਂ ਆਪਣੇ ਆਪ ਨੂੰ ਉਹ ਨਹੀਂ ਸਮਝਦਾ ਜੋ ਮੇਰੇ ਕੋਲ ਹੈ। ਜਦੋਂ ਮੈਂ ਆਪਣੇ ਆਪ ਨੂੰ ਇਹ ਵੀ ਨਹੀਂ ਸਮਝਦਾ, ਜਿਸ ਤਰ੍ਹਾਂ ਲੋਕ ਮੈਨੂੰ ਸਮਝਦੇ ਲੱਗਦੇ ਹਨ। ਉਦੋਂ ਮੇਰਾ ਸਵੈ ਕਾਰਜਸ਼ੀਲ ਹੁੰਦਾ ਹੈ, ਵਿਲੀਅਮ ਜੇਮਜ਼ ਇਸ ਨੂੰ ਅਧਿਆਤਮਕ ਸਵੈ ਕਹਿੰਦਾ ਹੈ।

ਅਧਿਆਤਮਕ ਸਵੈ ਅਸਲ ਵਿੱਚ 'ਮੈਂ' ਦਾ ਸਾਕਸ਼ੀ ਰੂਪ ਹੈ। ਇਹ ਉਹ 'ਮੈਂ' ਹੈ ਜੋ ਸਵੈ ਪੜਚੋਲ ਕਰਦਾ ਹੈ। ਇਹ ਉਹ 'ਮੈਂ' ਹੈ ਜਿਹੜਾ ਮੇਰੇ ਭੌਤਿਕ ਮੈਂ, ਮੇਰੇ ਸਮਾਜਕ ਮੈਂ ਨੂੰ ਉਭਰਦੇ ਅਤੇ ਬਣਦੇ ਹੋਏ ਦੇਖਦਾ ਹੈ। ਜਿਹੜਾ ਮੈਨੂੰ ਪੈਸੇ, ਅਹੁਦੇ ਅਤੇ ਪ੍ਰਸ਼ੰਸਾ ਪਿੱਛੇ ਭਜਦੇ ਹੋਏ ਦੇਖਦਾ ਹੈ।

ਪ੍ਰਸ਼ਨ ਉੱਠਦਾ ਹੈ ਕਿ ਇਹ ਸਾਕਸ਼ੀ ਮੈਂ ਦੇਖਦਾ ਹੈ ਜਾਂ ਇਸ ਤੋਂ ਦੇਖਿਆ ਜਾਂਦਾ ਹੈ। ਇਹ ਸਵੈ ਪੜਚੋਲ ਕਰਦਾ ਹੈ ਜਾਂ ਸਵੈ ਪੜਚੋਲ ਇਸ ਤੋਂ ਹੁੰਦੀ ਹੈ।

ਸ਼ਬਦਾਂ ਦੀ ਵਰਤੋਂ ਅਸੀਂ ਅਕਸਰ ਬੇਧਿਆਨੀ ਨਾਲ ਕਰ ਜਾਂਦੇ ਹਾਂ ਅਤੇ ਇਸ ਦਾ ਪ੍ਰਭਾਵ ਸਾਡੇ ਚਿੰਤਨ 'ਤੇ ਵੀ ਪੈਂਦਾ ਹੈ। ਜੇ ਇਹ ਦਰਸ਼ਕ ਮੈਂ ਦੇਖਦਾ ਹੈ ਤਾਂ ਇਹ ਕਰਤਾ ਹੈ। ਦੇਖਣ ਦਾ ਕੰਮ ਇਹ ਜਾਣ-ਬੁੱਝ ਕੇ ਕੋਸ਼ਿਸ਼ ਨਾਲ ਕਰ ਰਿਹਾ ਹੈ। ਪ੍ਰੰਤੂ ਜੇ ਇਸ ਤੋਂ ਦੇਖਿਆ ਜਾ ਰਿਹਾ ਹੈ ਤਾਂ ਸਵੈ ਪੜਚੋਲ ਹੋ ਰਹੀ ਹੈ। ਤਾਂ ਇਹ ਦਰਸ਼ਕ ਮੈਂ ਕਰਤਾ ਨਹੀਂ ਹੈ। ਸਿਰਫ਼ ਸੰਦ ਹੈ। ਸਮਰੱਥਾ ਹੈ। ਇਹ ਸਵੈ ਪੜਚੋਲ ਕਰਦਾ ਵੀ ਹੈ ਤੇ ਇਸ ਤੋਂ ਸਵੈ ਪੜਚੋਲ ਹੁੰਦੀ ਵੀ ਹੈ। ਇਹ ਦੋਨੋਂ ਉਹ ਕੰਮ ਹਨ ਜੋ ਦਰਸ਼ਕ ਮੈਂ ਕੋਸ਼ਿਸ਼ ਕਰਦਾ ਹੈ। ਉਸ ਸਮੇਂ ਉਹ ਕਰਤਾ ਹੈ। ਕਿੰਤੂ ਜਦੋਂ ਬੇਲਾਗ ਭਾਵ ਨਾਲ ਸਵੈ ਪੜਚੋਲ ਕਰਦਾ ਹੈ। ਉਸ ਸਮੇਂ ਇਹ ਸਵੈ ਪੜਚੋਲ ਕਰਦਾ ਨਹੀਂ, ਇਸ ਤੋਂ ਸਵੈ ਪੜਚੋਲ ਹੁੰਦੀ ਹੈ। ਉਸ ਵੇਲੇ ਇਹ ਕਰਤਾ ਨਹੀਂ। ਇਸ ਸਮਰੱਥਾ ਹੈ। ਅਸਲ ਵਿੱਚ ਦਰਸ਼ਕ ਮੈਂ ਇੱਕ ਸਮਰੱਥਾ ਹੀ ਹੈ। ਸਵੈ ਚੇਤਨਾ ਦੀ ਇਹ ਸਮਰੱਥਾ ਮਾਨਵੀ ਦਿਮਾਗ ਦੀ ਵਿਸ਼ੇਸ਼ ਸਮਰੱਥਾ ਹੈ। ਪਸ਼ੂ ਕੇਵਲ ਦੇਖਦਾ ਹੈ। ਮਨੁੱਖ ਦੇਖਦਾ ਵੀ ਹੈ ਅਤੇ ਨਾਲ ਹੀ ਇਹ ਵੀ ਦੇਖ ਸਕਦਾ ਹੈ ਕਿ ਉਹ ਦੇਖ ਰਿਹਾ ਹੈ।

□□ - ਅਨੁ: ਅ.ਗੋ.





# ਸਬੱਬ



ਪ੍ਰੋ. ਸ਼ੁਭ ਪ੍ਰੇਮ

ਸਬੱਬ (ਚਾਨਸ) ਕੀ ਹੈ? ਇਸ ਬਾਰੇ ਚਰਚਾ ਕਰਨ ਤੋਂ ਪਹਿਲਾਂ ਇਸ ਦੇ ਸ਼ਾਬਦਿਕ ਅਰਥਾਂ ਨੂੰ ਦੇਖੀਏ। ਸ਼ਬਦ ਕੋਸ਼ ਅਨੁਸਾਰ 'ਸਬੱਬ' ਦੇ ਮਾਅਨੇ ਹਨ, ਇਤਫ਼ਾਕ, ਦੇਵ ਘਟਨਾ, ਮੌਕਾ ਮੇਲ, ਅਵਸਰ, ਸੰਭਾਵਨਾ, ਸੰਜੋਗ, ਭਾਗ, ਨਸੀਬ, ਵਿਧੀ, ਭਾਣਾ, ਢੋਅ। ਸਾਡੀ ਰੋਜ਼ਮਰ੍ਹਾ ਜ਼ਿੰਦਗੀ ਵਿੱਚ ਇਸ ਦਾ ਵਿਸਥਾਰ ਢੋਅ ਢੁਕਣਾ, ਮੌਕਾ ਮੇਲ ਹੋਣਾ, 'ਰੱਬ' ਸਬੱਬੀ ਵਾਪਰਨਾ, ਦਾਅ ਲੱਗਣਾ, ਤੁੱਕਾ ਲੱਗਣਾ, ਕਿਸਮਤ ਅਜ਼ਮਾਉਣਾ (ਚਾਨਸ ਲੈਣਾ) ਆਦਿ ਵਰਤਾਰੇ ਹਨ। ਇਹਨਾਂ ਵਿੱਚੋਂ ਬਹੁਤ ਸਾਰੇ ਸ਼ਬਦ ਕਿਸੇ ਕਥਿਤ ਦੈਵੀ ਸ਼ਕਤੀ ਵੱਲ ਇਸ਼ਾਰਾ ਕਰਦੇ ਹਨ ਜਿਵੇਂ ਦੇਵ ਨੇਤ ਨਾਲ (ਕਿਸੇ ਦੇਵਤੇ ਵੱਲੋਂ ਕੀਤਾ ਗਿਆ) 'ਰੱਬ' ਸਬੱਬੀ, ਨਸੀਬ, ਸੰਜੋਗ, ਵਿਧ ਬਣਨੀ, ਭਾਣਾ ਵਾਪਰਨਾ ਆਦਿ। ਦੁਨੀਆਂ ਦੀ ਕਿਸੇ ਵੀ ਤਹਿਜ਼ੀਬ ਵਿੱਚ ਸਬੱਬ ਦਾ ਸੰਕਲਪ ਮੌਜੂਦ ਹੈ ਅਤੇ ਆਮ ਤੌਰ 'ਤੇ ਇਸ ਨੂੰ ਦੈਵੀ ਨਜ਼ਰੀਏ ਤੋਂ ਹੀ ਦੇਖਿਆ ਜਾਂਦਾ ਹੈ। ਇਸ ਲੇਖ ਦਾ ਮਕਸਦ, ਸਬੱਬ ਨੂੰ ਇੱਕ ਸੰਕਲਪ ਵਜੋਂ ਸਮਝਣਾ ਹੈ। 'ਪੜ੍ਹੇ-ਲਿਖੇ' ਲੋਕਾਂ ਮੁਤਾਬਕ ਕਿਸੇ ਵਰਤਾਰੇ ਨੂੰ ਉਦੋਂ ਸਬੱਬ ਕਿਹਾ ਜਾਂਦਾ ਹੈ ਜਦੋਂ ਉਸਦੇ ਵਾਪਰਨ ਵਾਲੇ ਕਾਰਨ ਸਮਝ ਵਿੱਚ ਨਾ ਆਉਣ। ਸਾਡੀ ਆਮ ਜ਼ਿੰਦਗੀ ਵਿੱਚ ਬੇਸ਼ੁਮਾਰ ਘਟਨਾਵਾਂ ਹੁੰਦੀਆਂ ਹਨ, ਜਿੰਨ੍ਹਾਂ ਦੇ ਫੌਰੀ ਕਾਰਨਾਂ ਦੀ ਸਾਨੂੰ ਸਮਝ ਜਾਂ ਜਾਣਕਾਰੀ ਨਹੀਂ ਹੁੰਦੀ। ਕੀ ਇਸ ਸਮਝ ਦੇ ਪਿੱਛੇ ਇਹ ਮਣੌਤ ਕੰਮ ਕਰਦੀ ਹੈ ਕਿ ਹਰ ਕਾਰਜ ਦਾ ਕੋਈ ਕਾਰਨ ਹੁੰਦਾ ਹੈ। ਫਿਰ ਇਹ ਕਾਰਜ ਅੱਗੇ ਕਿਸੇ ਹੋਰ ਕਾਰਜ ਦਾ ਕਾਰਨ ਬਣ ਜਾਂਦਾ ਹੈ। ਇਸ ਤਰ੍ਹਾਂ ਕਾਰਨ-ਕਾਰਜ ਦੀ ਇਸ ਲੜੀ ਵਿੱਚ ਘਟਨਾਵਾਂ ਬਾਰੇ ਸਮਝ ਬਣਾਈ ਜਾ ਸਕਦੀ ਹੈ। ਕਿਸੇ ਘਟਨਾ (ਕਾਰਨ) ਦੇ ਜਿੰਨੇ ਜ਼ਿਆਦਾ ਕਾਰਨ ਸਾਨੂੰ ਸਮਝ ਆ ਜਾਂਦੇ ਹਨ ਜਾਂ ਸਾਡੀ ਜਾਣਕਾਰੀ ਦਾ ਹਿੱਸਾ ਬਣ ਜਾਂਦੇ ਹਨ, ਓਨੀ ਉਹ ਘਟਨਾ ਸਾਧਾਰਨ ਹੁੰਦੀ ਜਾਂਦੀ ਹੈ। ਇਸ ਤੋਂ ਇਹ ਨਤੀਜਾ ਕੱਢਿਆ ਜਾਂਦਾ ਹੈ ਕਿ ਸਬੱਬ ਕਿਤੇ ਨਹੀਂ ਹੁੰਦਾ, ਹਰ ਵਰਤਾਰਾ ਕਾਰਨ-ਕਾਰਜ ਦੀ ਲੜੀ ਵਿੱਚ ਹੀ ਬੱਝਿਆ ਹੁੰਦਾ ਹੈ। ਇਸ ਕਾਰਨ-ਕਾਰਜ ਬਾਰੇ ਸਾਡੀ ਅਣਜਾਣਤਾ ਹੀ ਇਸ ਨੂੰ ਸਬੱਬ ਬਣਾਉਂਦੀ ਹੈ। ਦੂਸਰੇ ਸ਼ਬਦਾਂ ਵਿੱਚ ਸਬੱਬ ਸਾਡੀ ਨਾ ਸਮਝੀ ਦਾ ਪੈਮਾਨਾ ਹੈ।

ਕੀ ਇਹ ਵਾਕਿਆ ਹੀ ਏਨੀ ਸੌਖੀ ਗੱਲ ਹੈ? ਇਸ ਨੂੰ ਜ਼ਰਾ ਵਿਸਥਾਰ ਵਿੱਚ ਦੇਖਣ ਦੀ ਜ਼ਰੂਰਤ ਹੈ। ਇਸ ਸੋਚ ਮੁਤਾਬਿਕ ਇਹ ਸੰਸਾਰ ਕਾਰਣਕਤਾ (ਕਾਜ਼ੇਲਟੀ) ਵਿੱਚ ਬੱਝਿਆ ਹੋਇਆ ਹੈ ਅਤੇ ਇੱਕ ਨਿਸ਼ਚਿਤ ਭਵਿੱਖ ਵੱਲ ਵੱਧ ਰਿਹਾ ਹੈ, ਕਿਉਂਕਿ ਜੋ ਅੱਜ ਵਾਪਰ ਰਿਹਾ ਹੈ, ਉਹ ਪਹਿਲਾਂ ਵਾਪਰ ਚੁੱਕੇ ਦੇ ਕਾਰਨ ਹੋਇਆ ਹੈ ਅਤੇ ਅੱਗੋਂ ਆਉਣ ਵਾਲਾ ਅੱਜ ਦੇ ਕਾਰਨ ਕਰਕੇ ਵਾਪਰੇਗਾ। ਸੰਸਾਰ ਦੀ ਨਿਸ਼ਚਿਤਤਾ ਦੀ ਵਿਆਖਿਆ ਕੀਤੀ ਜਾ ਸਕਦੀ ਹੈ। ਜੇ ਅਜਿਹਾ ਹੈ ਤਾਂ ਕੀ ਵਿਗਿਆਨ ਸਿਰਫ਼ ਸੰਸਾਰ ਦੀ ਵਿਆਖਿਆ ਕਰਨ ਦਾ ਹੀ ਇੱਕ ਸਾਧਨ ਹੈ? ਇਸ ਵਿੱਚ ਤਬਦੀਲੀ ਦੀ ਕੋਈ ਸੰਭਾਵਨਾ ਨਹੀਂ ਹੈ? ਫਿਰ ਇਸ ਨਿਸ਼ਚਿਤ ਤੌਰ 'ਤੇ ਵਾਪਰ ਰਹੇ ਸੰਸਾਰ ਬਾਰੇ ਸਾਰੀ ਜਾਣਕਾਰੀ ਰੱਖਣ ਵਾਲੇ 'ਜਾਣੀ-ਜਾਣ' ਬਾਰੇ ਸਾਨੂੰ ਕੋਈ ਕਿੰਤੂ ਨਹੀਂ ਹੋਣਾ ਚਾਹੀਦਾ। ਵਿਗਿਆਨਕ ਜਾਣਕਾਰੀ ਨੇ ਬਹੁਤ ਸਾਰੇ ਸਬੱਬ ਮੰਨੇ ਜਾਂਦੇ ਵਰਤਾਰਿਆਂ ਨੂੰ ਹੱਲ ਕਰ ਲਿਆ ਹੈ। ਪਹਿਲਾਂ ਲੜਕਾ ਜਾਂ ਲੜਕੀ ਪੈਦਾ ਹੋਣ ਦੀ 'ਰੱਬੀ ਦਾਤ' (ਸਬੱਬ) ਮੰਨਿਆ ਜਾਂਦਾ ਸੀ ਪਰ ਅੱਜ ਜੈਨੇਟਿਕਸ ਨੇ ਇਸ ਤੋਂ ਪਰਦਾ ਚੁੱਕ ਦਿੱਤਾ ਹੈ। ਕੀ ਅਸੀਂ ਕਿਸੇ ਦਿਨ ਵਿਗਿਆਨਕ ਖੋਜਾਂ ਨਾਲ ਸਮੁੱਚ ਤੋਂ ਪਰਦਾ ਚੁੱਕ ਦਿਆਂਗੇ? ਅਤੇ ਸਬੱਬ ਦੀ ਹੋਂਦ ਖਤਮ ਹੋ ਜਾਵੇਗੀ? ਸਵਾਲ ਬੜਾ ਦਿਲਚਸਪ ਹੈ। ਸ਼ਾਇਦ ਅਜਿਹਾ ਨਹੀਂ ਹੋਵੇਗਾ।

ਕਾਫ਼ੀ ਅਰਸਾ ਪਹਿਲਾਂ ਵਿਗਿਆਨੀਆਂ ਨੇ ਇਹ ਨੋਟ ਕਰਨਾ ਸ਼ੁਰੂ ਕੀਤਾ ਕਿ ਸਬੱਬ ਇੱਕ ਖਾਲੀ ਸੰਕਲਪ ਨਹੀਂ ਬਲਕਿ ਇਸ ਦੀਆਂ ਅਜ਼ਾਦਾਨਾਂ ਖੂਬੀਆਂ ਹੁੰਦੀਆਂ ਹਨ। ਸਬੱਬ ਕੁਦਰਤ ਵਿੱਚ ਵਾਪਰਨ ਵਾਲਾ ਬਹੁਤ ਮਹੱਤਵਪੂਰਨ ਵਰਤਾਰਾ ਹੈ। ਇਸੇ ਦੀ 17ਵੀਂ ਸਦੀ ਦੇ ਸ਼ੁਰੂ ਵਿੱਚ (ਥਿਓਰੀ ਆਫ਼ ਪਰੋਬੇਬਲਿਟੀ) ਸ਼ੁਰੂਆਤ ਹੁੰਦੀ ਹੈ। ਇਸ ਸਿਧਾਂਤ ਨਾਲ ਸਬੱਬ ਤੋਂ ਸਿਰਫ਼ ਪਰਦਾ ਹਟਾਉਣ ਦੀ ਨਹੀਂ ਬਲਕਿ 'ਸਬੱਬੀ ਘਟਨਾਵਾਂ' ਦੇ ਵਾਪਰਨ ਸੰਬੰਧੀ ਨਿਯਮਾਂ ਦੀ ਖੋਜ ਦਾ ਕਾਰਜ ਸ਼ੁਰੂ ਹੁੰਦਾ ਹੈ। ਸਬੱਬ ਦੀ ਅੰਦਰੂਨੀ ਬਣਤਰ (ਇਨਰਸਟਰੱਕਚਰ ਆਫ਼ ਚਾਨਸ) ਦੀ ਖੋਜ ਸੰਸਾਰ ਨੂੰ ਇੱਕ ਵੱਖਰੇ ਨਜ਼ਰੀਏ ਤੋਂ ਦੇਖਣ ਦੀ ਖੋਜ ਹੈ। ਅੱਜ ਇਹ ਵਿਗਿਆਨਕ ਤੌਰ 'ਤੇ ਸਾਬਤ ਹੋ ਚੁੱਕਾ ਹੈ ਕਿ ਸਬੱਬ ਦੀ ਹੋਂਦ ਸੰਸਾਰ ਦੀ ਬਣਤਰ ਵਿੱਚ ਹੀ ਸ਼ਾਮਿਲ ਹੈ ਅਤੇ ਇਸ ਵਿੱਚ ਕਿਸੇ ਕਥਿਤ ਦੈਵੀ ਸੱਤਾ ਦਾ ਦਖ਼ਲ ਨਹੀਂ ਹੈ। ਸੰਸਾਰ ਨੂੰ ਕਿਸੇ ਕਥਿਤ 'ਜਾਣੀ-ਜਾਣ'

ਦੁਆਰਾ ਵੀ ਕਦੇ ਨਹੀਂ ਜਾਣਿਆ ਜਾ ਸਕੇਗਾ। ਅਜਿਹਾ ਤਿੰਨ ਕਾਰਨਾਂ ਕਰਕੇ ਕਿਹਾ ਜਾ ਸਕਦਾ ਹੈ।

ਪਹਿਲਾ: ਇਹ ਕਿ ਸੰਸਾਰ ਦੀ ਜਟਿਲਤਾ ਅਨੰਤ ਹੈ।

ਦੂਜਾ: ਇਸ ਸੰਸਾਰ ਦੀ ਰਹੱਸਮਤਾ ਇਸ ਗੱਲ ਨਾਲ ਹਮੇਸ਼ਾ ਬਣੀ ਰਹੇਗੀ ਕਿ ਇਸ ਦੀ ਜਟਿਲਤਾ ਨੂੰ ਮਾਪਣ, ਮਿਣਨ ਦੀ ਸੀਮਿਤ ਸਮਰੱਥਾ (ਲਿਮਟਿਡ ਐਕੂਰੇਸੀ ਆਫ਼ ਮਈਰਮੈਂਟ)।

ਤੀਜਾ: ਅਤੇ ਸਭ ਤੋਂ ਅਹਿਮ ਨੁਕਤਾ ਹੈ ਕਿ ਸਬੱਬ ਸਿਰਫ਼ ਉੱਪਰਲੇ ਦੋ ਕਾਰਨਾਂ ਕਰਕੇ ਨਹੀਂ ਬਲਕਿ ਇਹ ਅਨਿਸਚਿਤਤਾ ਦੇ ਸਿਧਾਂਤ (ਪ੍ਰਿੰਸੀਪਲ ਆਫ਼ ਅਨਸਰਟਿਨਟੀ) ਵਿੱਚ ਨਹਿਤ ਹੈ ਕਿ ਸੰਸਾਰ ਨੂੰ ਨਿਸਚਿਤ ਤੌਰ 'ਤੇ ਜਾਣਿਆ ਹੀ ਨਹੀਂ ਜਾ ਸਕਦਾ। (ਜਰਮਨ ਵਿਗਿਆਨੀ ਵਰਨਰ ਹਿਜ਼ਨਬਰਗ ਨੇ 1927 ਵਿੱਚ ਇਹ ਸਿਧਾਂਤ ਦਿੱਤਾ ਸੀ ਅਤੇ 1932 ਵਿੱਚ ਉਸ ਨੂੰ ਇਸੇ ਸਿਧਾਂਤ ਕਾਰਨ ਨੋਬਲ ਪੁਰਸਕਾਰ ਵੀ ਮਿਲਿਆ ਸੀ)।

ਸਬੱਬ ਦੀ ਅੰਦਰੂਨੀ ਬਣਤਰ, ਬੁਨਿਆਦ ਜਾਂ ਅਸਲੀਅਤ ਨੂੰ ਚੰਗੀ ਤਰ੍ਹਾਂ ਸਮਝਣ ਲਈ ਲੇਵ ਤਾਰਾਸੋਫ਼ ਇੱਕ ਰੂਸੀ ਵਿਗਿਆਨੀ ਦੀ ਸੁਆਲ-ਜਵਾਬ ਵਿੱਚ ਲਿਖੀ ਸਬੱਬ ਦੀ ਵਿਆਖਿਆ ਨੂੰ ਵਾਚਣਾ ਲਾਹੇਵੰਦ ਰਹੇਗਾ। ਇਸ ਤੋਂ ਅਸੀਂ ਇਹ ਸਮਝ ਸਕਾਂਗੇ ਕਿ ਸਬੱਬ (ਸੰਭਾਵਨਾ) ਸਿਰਫ਼ ਏਹੀ ਨਹੀਂ ਕਿ ਸਾਡੇ ਆਲੇ-ਦੁਆਲੇ ਬਹੁਤ ਸਾਰੇ ਸਬੱਬ (ਸੰਭਾਵਨਾਵਾਂ) ਹਨ ਬਲਕਿ ਇਹ ਹਰ ਵਰਤਾਰੇ ਦੀ ਬੁਨਿਆਦ ਹੀ ਸਬੱਬ (ਸੰਭਾਵਨਾ) ਹੈ।

## ਸਬੱਬ ਜਾਂ ਸੰਭਾਵਨਾ ਦੇ ਰੋਲ ਬਾਰੇ ਬਹਿਸ

**? ਤੁਸੀਂ ਕਿਹਾ ਹੈ ਕਿ ਸਬੱਬ ਕੁਦਰਤ ਦੀ ਬੁਨਿਆਦ ਹੈ ਪਰ ਲੱਗਦਾ ਇਸ ਤਰ੍ਹਾਂ ਹੈ ਕਿ ਸਬੱਬ ਸਾਡੀਆਂ ਸਕੀਮਾਂ ਵਿੱਚ ਨਾਂਹ-ਮੁਖੀ ਰੋਲ ਹੀ ਕਰਦਾ ਹੈ। ਸਭ ਕੁਝ ਸਾਡੇ ਮੁਤਾਬਕ ਨਹੀਂ ਚੱਲਦਾ, ਇਸ ਲਈ ਕੀ ਸਾਡੀ ਕੋਸ਼ਿਸ਼ ਇਹ ਨਹੀਂ ਹੋਣੀ ਚਾਹੀਦੀ ਕਿ ਅਸੀਂ ਸਬੱਬ ਦੀ ਹੋਂਦ ਨੂੰ ਮੰਨਣ ਦੀ ਬਜਾਏ ਇਸਨੂੰ ਖਤਮ ਕਰਨ ਦੀ ਸੋਚੀਏ।**

➢ ਸਬੱਬ ਬਾਰੇ ਇਹ ਰਿਵਾਇਤੀ ਕਿਸਮ ਦੇ ਵਿਚਾਰ ਹਨ। ਇਸ ਬਾਰੇ ਇਹ ਗੱਲ ਸਾਫ਼ ਕਰ ਲੈਣੀ ਚਾਹੀਦੀ ਹੈ ਕਿ ਕੀ ਅਸੀਂ ਸਬੱਬ ਤੋਂ ਬਿਨਾਂ ਸਾਰ ਸਕਦੇ ਹਾਂ?

**? ਮੈਂ ਇਹ ਨਹੀਂ ਕਿਹਾ ਕਿ ਇਹ ਸੰਭਵ ਹੈ, ਪਰ ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ।**

➢ ਫਰਜ਼ ਕਰੋ, ਤੁਸੀਂ ਕਿਸੇ ਐਂਬੂਲੈਂਸ ਸੈਂਟਰ ਵਿੱਚ ਕੰਮ ਕਰਦੇ ਹੋ। ਤੁਹਾਨੂੰ ਪਹਿਲਾਂ ਨਹੀਂ ਪਤਾ ਹੁੰਦਾ ਕਿ ਐਂਬੂਲੈਂਸ ਦੀ ਜਰੂਰਤ ਕਦੋਂ ਪਵੇਗੀ, ਕਿੱਥੇ ਪਵੇਗੀ, ਕਿੰਨਾ ਸਮਾਂ ਲੱਗੇਗਾ, ਮਰੀਜ਼ ਦੀ ਹਾਲਤ ਕੀ ਹੋਵੇਗੀ? ਪਰ ਫਿਰ ਵੀ ਤੁਹਾਡਾ ਫੈਸਲਾ ਇਹਨਾਂ ਗੱਲਾਂ 'ਤੇ ਹੀ ਨਿਰਭਰ ਹੋਵੇਗਾ। ਕਿੰਨੇ ਡਾਕਟਰ ਡਿਊਟੀ 'ਤੇ ਹੋਣ? ਜਾਂ ਹਸਪਤਾਲ ਵਿੱਚ ਕੀ ਕੁਝ ਹੋਵੇ? ਕਹਿਣ ਦਾ ਮਤਲਬ ਹੈ ਕਿ ਅਸੀਂ ਚਾਨਸ ਨੂੰ ਖਤਮ ਨਹੀਂ ਕਰ ਸਕਦੇ, ਸਾਨੂੰ ਜਰੂਰੀ ਤੌਰ 'ਤੇ ਇਸ ਨੂੰ ਧਿਆਨ ਵਿੱਚ ਰੱਖਣਾ ਹੀ ਹੋਵੇਗਾ।

**? ਠੀਕ ਹੈ, ਇਸ ਮਿਸਾਲ ਵਿੱਚ ਅਸੀਂ ਸਬੱਬ ਨੂੰ ਧਿਆਨ ਵਿੱਚ ਰੱਖਦੇ ਹਾਂ, ਪਰ ਹੈ ਇਹ ਨਾਂਹ-ਮੁਖੀ ਵਰਤਾਰਾ ਹੀ।**

➢ ਹਾਂ, ਅਸੀਂ ਸਬੱਬ ਨੂੰ ਕੰਟਰੋਲ ਕਰਨ ਦੀ ਬਜਾਏ ਇਸ ਨੂੰ ਧਿਆਨ ਵਿੱਚ ਰੱਖ ਸਕਦੇ ਹਾਂ। ਅੱਗੇ ਚੱਲਦੇ ਹਾਂ। ਅਸੀਂ ਅਜਿਹੀਆਂ ਸਥਿਤੀਆਂ ਵੀ ਲੱਭ ਸਕਦੇ ਹਾਂ ਜਿੱਥੇ ਸਬੱਬ ਹਾਂ-ਮੁਖੀ ਰੋਲ ਅਦਾ ਕਰੇ। ਉੱਥੇ ਸਬੱਬ ਦਾ ਦਾਇਰਾ ਵਧਾਉਣਾ ਲਾਹੇਵੰਦ ਹੋਵੇਗਾ।

**? ਇਸ ਗੱਲ ਦੀ ਸਮਝ ਨਹੀਂ ਆਈ।**

➢ ਸਬੱਬ ਸਾਡੀਆਂ ਸਕੀਮਾਂ ਵਿੱਚ ਦਖਲ ਅੰਦਾਜੀ ਕਰਦਾ ਹੈ, ਪਰ ਨਾਲ ਹੀ ਨਵੇਂ ਹੱਲ ਲੱਭਣ ਲਈ ਉਕਸਾਉਂਦਾ ਵੀ ਹੈ।

**? ਕੀ ਤੁਹਾਡਾ ਮਤਲਬ ਹੈ ਕਿ ਮੁਸ਼ਕਲਾਂ ਦੇ ਹੱਲ ਕਰਨ ਨਾਲ ਇੰਪਰੂਵਮੈਂਟ ਹੁੰਦੀ ਹੈ।**

➢ ਹਾਂ, ਸਬੱਬ ਨਵੀਆਂ ਸੰਭਾਵਨਾਵਾਂ ਪੈਦਾ ਕਰਦਾ ਹੈ। ਬਹੁਤ ਸਾਰੀਆਂ ਲੱਭਤਾਂ/ਕਾਢਾਂ ਦੀ ਬੁਨਿਆਦ ਵਿੱਚ ਸਬੱਬ ਦਾ ਬਹੁਤ ਵੱਡਾ ਰੋਲ ਹੈ।

**? ਮੈਂ ਸਮਝ ਸਕਦਾ ਹਾਂ ਕਿ ਬੁਨਿਆਦੀ ਜਾਂ ਮੁੱਢਲੇ ਤੋਂ ਕੀ ਭਾਵ ਹੈ। ਪਰ ਕੀ ਤੁਸੀ ਸਬੱਬ ਵਰਗੀ ਚੀਜ਼ ਨਾਲ ਬੁਨਿਆਦੀ ਜੋੜ ਸਕਦੇ ਹੋ। ਸਬੱਬ ਨਾਲ ਤੁਹਾਡਾ ਕੰਮ ਬਣ ਸਕਦਾ ਹੈ ਪਰ ਬੁਨਿਆਦੀ.....। ਅਸੀਂ ਤਾਂ ਇਹ ਹੀ ਕਹਿੰਦੇ ਹਾਂ ਕਿ ਸਬੱਬੀ ਕਾਰਨ ਉਹ ਹੁੰਦੇ ਹਨ, ਜਿੰਨ੍ਹਾਂ ਬਾਰੇ ਸਾਨੂੰ ਗਿਆਨ ਨਹੀਂ ਹੁੰਦਾ।**

➢ ਸਬੱਬ ਜਾਣਕਾਰੀ ਦੀ ਘਾਟ ਦਾ ਨਾਂ ਹੈ, ਇਹ ਕਹਿ ਕੇ ਤੁਸੀਂ ਸਬੱਬ ਨੂੰ ਵਿਅਕਤੀ/ਨਿੱਜ ਨਾਲ ਜੋੜ ਦਿੱਤਾ ਹੈ। ਤੁਸੀਂ ਇਹ ਕਹਿ ਰਹੇ ਹੋ ਕਿ ਸਬੱਬ ਸਤਹੀ ਚੀਜ਼ ਹੈ ਪਰ ਵਰਤਾਰੇ ਦੀ ਬੁਨਿਆਦ ਨਹੀਂ ਹੈ।

**? ਬਿਲਕੁਲ, ਜਿਵੇਂ-ਜਿਵੇਂ ਵਿਗਿਆਨਕ ਸਮਝ ਵਧਦੀ ਹੈ, ਤਿਵੇਂ-ਤਿਵੇਂ ਬਹੁਤ ਸਾਰੇ ਕਾਰਕ ਸ਼ਾਮਿਲ ਕਰਨ ਦੀ ਸਾਡੀ ਸਮਰੱਥਾ ਵਧਦੀ ਜਾਂਦੀ ਹੈ ਅਤੇ ਸਬੱਬ ਦੀ ਸੰਭਾਵਨਾ ਘਟਦੀ ਜਾਂਦੀ ਹੈ। ਵਿਗਿਆਨ ਸਬੱਬ ਦਾ ਦੁਸ਼ਮਣ ਹੈ।**

➢ ਇਹ ਦਰੁਸਤ ਨਹੀਂ ਹੈ। ਅਸਲ ਵਿੱਚ ਵਿਗਿਆਨ ਦੀ ਤਰੱਕੀ ਨਾਲ ਵਿਗਿਆਨਕ ਭਵਿੱਖ ਬਾਣੀਆਂ ਦੀ ਸੰਭਾਵਨਾ ਵੱਧਦੀ ਹੈ। ਜਿਵੇਂ-ਜਿਵੇਂ ਅਸੀਂ ਕਿਸੇ ਵਰਤਾਰੇ ਦੀ



ਡੂੰਘਾਈ ਵੱਲ ਜਾਂਦੇ ਹਾਂ ਤਾਂ ਸਬੱਬ ਦੀ ਸੰਭਾਵਨਾ ਵੱਧਦੀ ਜਾਂਦੀ ਹੈ ਅਤੇ ਮੌਲੀਕਿਊਲਰ ਜਾਂ ਅਟੋਮਿਕ ਪੱਧਰ 'ਤੇ ਤਾਂ ਸਬੱਬ ਸੁਪਰੀਮ ਬਣ ਜਾਂਦਾ ਹੈ। ਇਹ ਸਾਡੇ ਗਿਆਨ ਦੀ ਪੱਧਰ ਤੋਂ ਅਜ਼ਾਦ ਹੋਂਦ ਰੱਖਦਾ ਹੈ। ਅਣੂ ਸੰਸਾਰ (ਮਾਈਕ੍ਰੋਕਾਸਮ) ਵਿੱਚ ਸਬੱਬ ਦੀ ਬੁਨਿਆਦੀ ਹੋਂਦ (ਫੰਡਾਮੈਂਟੈਲਟੀ) ਦਾ ਪਤਾ ਲੱਗਦਾ ਹੈ।

**? ਇਸ ਬਾਰੇ ਵਿਸਥਾਰ ਦੀ ਜਰੂਰਤ ਹੈ।**

➢ ਇਸ ਵਿਸ਼ੇ ਦਾ ਇਤਿਹਾਸ ਬਹੁਤ ਲੰਬਾ ਹੈ। ਪੁਰਾਤਨ ਯੂਨਾਨ ਵਿੱਚ ਸਬੱਬ ਬਾਰੇ ਦੋ ਪਹੁੰਚਾਂ ਦਾ ਹਵਾਲਾ ਮਿਲਦਾ ਹੈ। ਇਹ ਦੋ ਫਿਲਾਸਫਰਾਂ ਦੇ ਨਾਵਾਂ ਨਾਲ ਸੰਬੰਧਤ ਹਨ : ਡੈਮੋਕਰਾਈਟਸ ਅਤੇ ਐਪੀਕਿਊਰੀਅਸ। ਡੈਮੋਕਰਾਈਟਸ ਦਾ ਮੱਤ ਹੈ ਕਿ ਸਬੱਬ ਅਣਜਾਣਤਾ ਦਾ ਹੀ ਦੂਜਾ ਨਾਮ ਹੈ। ਕੁਦਰਤੀ ਵਰਤਾਰੇ ਨਿਸਚਿਤ ਹੁੰਦੇ ਹਨ। ਲੋਕਾਂ ਨੇ ਆਪਣੀ ਸੀਮਿਤ ਸੋਚ ਕਰਕੇ ਹੀ ਸਬੱਬ ਨੂੰ ਰਹੱਸ ਦਾ ਨਾਂ ਦਿੱਤਾ। ਐਪੀਕਿਊਰੀਅਸ ਦੇ ਮੱਤ ਅਨੁਸਾਰ ਸਬੱਬ ਦੀ ਹੋਂਦ ਅਜ਼ਾਦ ਹੈ। ਇਹ ਨਿੱਜ ਦੀ ਬੇਸਮਝੀ ਦਾ ਪਰਤੌ ਨਹੀਂ ਹੈ। ਬਹੁਤ ਲੰਮੇ ਸਮੇਂ ਤੱਕ ਡੈਮੋਕਰਾਈਟਸ ਦੇ ਮੱਤ ਦੀ ਪ੍ਰਧਾਨਤਾ ਰਹੀ ਪਰੰਤੂ 20ਵੀਂ ਸਦੀ ਵਿੱਚ ਆ ਕੇ ਪਤਾ ਲੱਗਾ ਕਿ ਐਪੇਕਿਊਰੀਅਸ ਦਾ ਮੱਤ ਠੀਕ ਹੈ। ਇਹ ਦੱਸਣਾ ਵੀ ਯੋਗ ਹੈ ਕਿ ਉਸ ਨੇ ਇਸ ਦਾ ਕੋਈ ਠੋਸ ਸਬੂਤ ਨਹੀਂ ਦਿੱਤਾ, ਕਿਉਂਕਿ ਪ੍ਰਯੋਗਸ਼ਾਲਾ ਦੇ ਪੱਧਰ 'ਤੇ ਉਸ ਵਕਤ ਇਹ ਮੁਮਕਿਨ ਹੀ ਨਹੀਂ ਸੀ।

**? ਫਿਰ ਇਸ ਦਾ ਠੋਸ ਸਬੂਤ ਤੁਹਾਡੇ ਕੋਲ ਕੀ ਹੈ।**

➢ ਇਸ ਦਾ ਠੋਸ ਸਬੂਤ ਵਿਗਿਆਨੀਆਂ ਨੇ ਕੁਅੰਟਮ ਮਕੈਨਿਕਸ ਵਿੱਚ ਬਾਖੂਬੀ ਦਿੱਤਾ ਹੈ।

**? ਪ੍ਰੰਤੂ ਅਸੀਂ ਤਾਂ ਅਣੂ ਸੰਸਾਰ ਵਿੱਚ ਨਹੀਂ ਵਿਚਰ ਰਹੇ। ਅਸੀਂ ਤਾਂ ਦ੍ਰਿਸ਼ਟ ਸੰਸਾਰ (ਮੈਕ੍ਰੋਕਾਸਿਮ) ਵਿੱਚ ਰਹਿ ਰਹੇ ਹਾਂ। ਇਸ ਦਾ ਕੋਈ ਸਬੂਤ ਦ੍ਰਿਸ਼ਮਾਨ ਸੰਸਾਰ ਵਿੱਚੋਂ ਦੱਸੋ।**

➢ ਜਦੋਂ ਅਸੀਂ ਦ੍ਰਿਸ਼ਮਾਨ ਸੰਸਾਰ ਵਿੱਚ ਕਾਰਨ-ਕਾਰਜ (ਕਾਜੇਲਟੀ) ਦੀ ਖੋਜ ਕਰਦੇ ਹਾਂ ਤਾਂ ਸਾਨੂੰ ਡੂੰਘਾਈ ਵਿੱਚ ਸਮਝਣ ਵਿੱਚ ਅਣੂ ਸੰਸਾਰ ਤੱਕ ਜਾਣਾ ਹੀ ਪੈਂਦਾ ਹੈ ਅਤੇ ਦੂਜੀ ਗੱਲ ਇਹ ਵੀ ਕਿ ਅਣੂ ਸੰਸਾਰ ਵਿੱਚ ਵਾਪਰਨ ਵਾਲੀ ਸਬੱਬਤਾ ਦ੍ਰਿਸ਼ਮਾਨ ਸੰਸਾਰ ਵਿੱਚ ਵੀ ਮੌਜੂਦ ਹੈ।

**? ਦਿਸਦੇ ਸੰਸਾਰ ਵਿੱਚੋਂ ਕੋਈ ਮਿਸਾਲ ਦਿਓ।**

➢ ਵਿਕਾਸ (ਐਵੋਲਿਊਸ਼ਨ)। ਜਿਹੜਾ ਸਾਰੇ ਪ੍ਰਾਣੀ-ਜਗਤ ਵਿੱਚ ਵਾਪਰ ਰਿਹਾ ਹੈ, ਸਬੱਬ ਦੀ ਢੁਕਵੀਂ ਮਿਸਾਲ ਹੈ। ਵਿਕਾਸ (ਐਵੋਲਿਊਸ਼ਨ) ਦੀ ਬੁਨਿਆਦ ਮਿਊਟੇਸ਼ਨ ਹੈ। ਮਿਊਟੇਸ਼ਨ ਦਾ ਮਤਲਬ ਹੈ, ਜੀਨ ਦੀ ਬਣਤਰ ਵਿੱਚ ਆਈ ਸਬੱਬੀ ਤਬਦੀਲੀ (ਏਰੈਂਡਮ ਚੇਂਜ ਇਨ ਦੀ ਸਟਰੱਕਚਰ ਆਫ਼ ਜੀਨਜ਼)। ਇਹੀ ਸਬੱਬੀ ਮਿਊਟੇਸ਼ਨ ਨਵੀਆਂ ਨਸਲਾਂ ਦੀ ਪੈਦਾਇਸ਼ ਨਾਲ ਅੱਗੇ ਫੈਲਦੀ ਹੈ। ਇਹ ਵੀ ਜ਼ਰੂਰੀ ਹੈ ਕਿ ਮਿਊਟੇਸ਼ਨ ਦੇ ਨਾਲ ਹੀ ਕੁਦਰਤੀ ਚੋਣ (ਨੈਚੂਲਰ ਸਿਲੈਕਚਨ) ਦਾ ਕਾਰਜ ਸ਼ੁਰੂ ਹੋ ਜਾਂਦਾ ਹੈ। ਉਹੀ ਪ੍ਰਾਣੀ ਜਿੰਨ੍ਹਾਂ ਵਿੱਚ ਰੈਂਡਮ ਜੀਨ (ਸਬੱਬੀ ਤਬਦੀਲੀ ਵਾਲਾ ਜੀਨ) ਹੈ, ਕੁਦਰਤ ਵਿੱਚ ਚੁਣੇ ਜਾਂਦੇ ਹਨ ਜਿਹੜੇ ਆਪਣੇ ਆਲੇ ਦੁਆਲੇ ਵਿੱਚ ਜਿਉਂਦੇ ਰਹਿਣ ਦੇ ਵੱਧ ਕਾਬਲ ਹੁੰਦੇ ਹਨ। ਵਿਕਾਸ ਲਈ ਸਬੱਬੀ ਜੀਨ ਤਬਦੀਲੀ ਦੀ ਚੋਣ ਜਰੂਰੀ ਹੈ। (ਐਵੋਲਿਊਸ਼ਨ ਰੀਕੋਆਇਰਜ਼ ਦ ਸੀਲੈਕਸ਼ਨ ਆਫ਼ ਰੈਂਡਮ ਜੀਨ ਚੇਂਜਿਜ਼)।

**? ਇਸ ਸਿਲੈਕਸ਼ਨ ਵਾਲੇ ਸਿਲਸਲੇ ਦੀ ਕੋਈ ਜ਼ਿਆਦਾ ਸਮਝ ਨਹੀਂ ਆਈ।**

➢ ਇੱਕ ਮਿਸਾਲ ਸੁਣੋ। ਆਰਕਿਡ ਨਾਂ ਦੇ ਇੱਕ ਪੌਦੇ ਦੇ ਫੁੱਲ ਮਾਦਾ ਪਤੰਗੇ ਵਰਗੇ ਹੁੰਦੇ ਹਨ। ਨਰ ਪਤੰਗੇ ਇਸ ਨੂੰ ਮਾਦਾ ਸਮਝ ਕੇ ਖਿੱਚੇ ਆਉਂਦੇ ਹਨ ਅਤੇ ਇਸ ਤਰ੍ਹਾਂ ਪਰਾਗਣ ਦਾ ਕਾਰਨ ਬਣਦੇ ਹਨ। ਫਰਜ਼ ਕਰੋ ਕੋਈ ਮਿਊਟੇਸ਼ਨ ਹੋ ਜਾਂਦੀ ਹੈ ਅਤੇ ਫੁੱਲ ਦੀ ਸ਼ਕਲ ਮਾਦਾ ਪਤੰਗੇ ਵਰਗੀ ਨਹੀਂ ਰਹਿੰਦੀ। ਨਤੀਜਾ, ਪਤੰਗੇ ਨਹੀਂ ਆਉਣਗੇ, ਪਰਾਗਣ ਨਹੀਂ ਹੋਵੇਗਾ ਅਤੇ ਇਸ ਫੁੱਲ ਦੀ ਤਬਦੀਲੀ ਨਵੀਆਂ ਨਸਲਾਂ ਤੱਕ ਨਹੀਂ ਜਾਵੇਗੀ। ਕੁਦਰਤ ਦੀ ਸਿਲੈਕਸ਼ਨ ਕਮੇਟੀ ਇਹ ਮਿਊਟੇਸ਼ਨ ਨੂੰ ਰੀਜੈਕਟ ਕਰ ਦੇਵੇਗੀ। ਮਿਊਟੇਸ਼ਨ ਅਤੇ ਸਿਲੈਕਸ਼ਨ ਇਕੱਠੀਆਂ ਕੰਮ ਕਰਦੀਆਂ ਹਨ।

**? ਜਿੱਥੋਂ ਤੱਕ ਮੇਰੀ ਵਾਕਫ਼ੀਅਤ ਹੈ, ਵਿਕਾਸ (ਐਵੋਲੂਸ਼ਨ) ਨਵੀਆਂ ਨਸਲਾਂ ਦੀ ਪੈਦਾਇਸ਼ ਵੱਲ ਵਧ ਰਿਹਾ ਹੈ। ਵੰਨ-ਸੁਵੰਨੀਆਂ ਨਸਲਾਂ ਪੈਦਾ ਹੋ ਰਹੀਆਂ ਹਨ। ਕੀ ਇਸ ਦਾ ਇਹ ਮਤਲਬ ਨਹੀਂ ਕਿ ਵਿਕਾਸ ਦੀ ਬੁਨਿਆਦ ਮਿਊਟੇਸ਼ਨ, ਅਸਲ ਵਿੱਚ ਸਬੱਬੀ ਨਹੀਂ ਬਲਕਿ ਡਿਜ਼ਾਇਨ ਦਾ ਹਿੱਸਾ ਹੀ ਹੈ।**

➢ ਅਜਿਹਾ ਨਹੀਂ ਹੈ। ਵਿਕਾਸ ਵਿੱਚ ਸਭ ਤੋਂ ਯੋਗ (ਫਿੱਟਐਸਟ) ਹੀ ਚੁਣੇ ਜਾਂਦੇ ਹਨ, ਜ਼ਿਆਦਾ ਗੁੰਝਲਦਾਰ ਨਹੀਂ। ਨਵੀਆਂ ਨਸਲਾਂ ਪੈਦਾ ਕਰਨਾ ਵਿਕਾਸ ਦਾ ਮੁੱਦਾ ਨਹੀਂ, ਜਿਊਣ ਦੇ ਜ਼ਿਆਦਾ ਯੋਗ ਪੈਦਾ ਕਰਨਾ, ਵਿਕਾਸ ਹੈ। ਕਈ ਹਾਲਤਾਂ ਵਿੱਚ ਵੱਧ ਗੁੰਝਲਦਾਰ (ਹਾਈਲੀ ਆਰਗੇਨਾਈਜ਼ਡ) ਅਤੇ ਕਈ ਹਾਲਤਾਂ ਵਿੱਚ ਬਿਲਕੁਲ ਸਾਧਾਰਨ ਪ੍ਰਾਣੀ ਮਾਫ਼ਕ ਹੁੰਦੇ ਹਨ। ਇਸੇ ਲਈ ਤਾਂ ਆਦਮੀ ਅਤੇ ਵਾਇਰਸ ਉਸੇ ਸੰਸਾਰ ਵਿੱਚ ਇੱਕੋ ਸਮੇਂ ਵਿੱਚ ਰਹਿ ਰਹੇ ਹਨ। ਵਿਕਾਸ ਦੇ ਸਿਲਸਿਲੇ ਵਿੱਚ ਅਜਿਹੀਆਂ ਨਸਲਾਂ ਪੈਦਾ ਹੁੰਦੀਆਂ ਹਨ ਜਿਹੜੀਆਂ ਕਿ ਅਸੂਲ ਦੇ ਤੌਰ 'ਤੇ ਅੰਦਾਜ਼ੇ ਤੋਂ ਬਾਹਰ ਹੁੰਦੀਆਂ ਹਨ। ਇਹ ਕਿਹਾ ਜਾ ਸਕਦਾ ਹੈ ਕਿ ਹਰ ਨਸਲ ਆਪਣੇ ਤੌਰ 'ਤੇ ਨਿਵੇਕਲੀ ਹੈ, ਕਿਉਂਕਿ ਇਹ ਬੁਨਿਆਦੀ ਤੌਰ 'ਤੇ ਸਬੱਬ ਨਾਲ ਪੈਦਾ ਹੋਈ ਹੈ।

**? ਕੀ ਇਸ ਦਾ ਮਤਲਬ ਹੈ ਕਿ ਸਾਨੂੰ ਸਬੱਬ ਨੂੰ ਕੰਟਰੋਲ ਕਰਨ ਦੀ ਬਜਾਏ ਇਸ ਦੀ ਹੋਂਦ ਨੂੰ ਤਸਲੀਮ ਕਰਕੇ ਇਸ ਨੂੰ ਵਰਤਣ ਦੇ ਤਰੀਕੇ ਲੱਭਣੇ ਚਾਹੀਦੇ ਹਨ।**

➤ ਬਿਲਕੁਲ। ਅਸੀਂ ਇਹ ਵੀ ਕਹਿ ਸਕਦੇ ਹਾਂ ਕਿ ਸਬੱਬ ਦੀ ਅਜਿਹੀ ਸਥਿਤੀ, ਜਿਹੜੀ ਸਾਡੀ ਅਣਜਾਣਤਾ ਕਰਕੇ ਹੈ, ਉਹ ਗੈਰ ਵਿਗਿਆਨਕ ਹੈ ਅਤੇ ਸਬੱਬ ਦੀ ਉਹ ਸਥਿਤੀ ਜਿਹੜੀ ਸਾਡੀ ਨਿੱਜ ਕਰਕੇ ਨਹੀਂ, ਜਿਸ ਦੀ ਹੋਂਦ ਬਾਹਰ ਮੁਖੀ ਹੈ, ਉਸ ਨੂੰ ਵਰਤਣਾ ਸਿੱਖਣਾ ਚਾਹੀਦਾ ਹੈ। ਸਬੱਬ ਸਾਨੂੰ ਅਸੀਮ ਸੰਭਾਵਨਾਵਾਂ ਦਿੰਦਾ ਹੈ।

**? ਕੀ ਇਹ ਕੰਟਰੋਲ ਤੋਂ ਬਾਹਰੀ ਚੀਜ਼ ਨੂੰ ਕੰਟਰੋਲ ਕਰਨ ਵਰਗੀ ਇੱਛਾ ਨਹੀਂ।**

➤ ਅਸੀਂ ਵਿਗਿਆਨਕ ਲੱਭਤਾਂ ਅਤੇ ਸਾਡੀ ਰੋਜ਼ ਮਰ੍ਹਾ ਜਿੰਦਗੀ ਵਿੱਚ ਵੀ ਇਹੀ ਕੁਝ ਕਰਦੇ ਹਾਂ।

**? ਕੀ ਵਿਗਿਆਨਕ ਸਿਧਾਂਤ ਸਬੱਬ 'ਤੇ ਬਣਾਏ ਜਾ ਸਕਦੇ ਹਨ।**

➤ ਸਬੱਬ ਦਾ ਮਤਲਬ ਇਹ ਨਹੀਂ ਕਿ ਸਾਡੇ ਆਲੇ ਦੁਆਲੇ ਦਾ ਸੰਸਾਰ ਬਿਨਾਂ ਕਿਸੇ ਅਨੁਸ਼ਾਸ਼ਨ ਤੋਂ ਹੈ। ਸਬੱਬ ਦਾ ਮਤਲਬ ਇਹ ਵੀ ਨਹੀਂ ਕਿ ਕਾਰਨ-ਕਾਰਜ ਹੁੰਦੇ ਹੀ ਨਹੀਂ। ਚਲੋ ਇਸ ਤਰ੍ਹਾਂ ਕਰੋ ਕਿ ਇੱਕ ਅਜਿਹੇ ਸੰਸਾਰ ਦੀ ਕਲਪਨਾ ਕਰੋ ਜਿਸ ਵਿੱਚ ਸਬੱਬ ਨਾਂ ਦੀ ਕੋਈ ਚੀਜ਼ ਨਾ ਹੋਵੇ।

**? ਇਹ ਆਦਰਸ਼ਕ ਤੌਰ 'ਤੇ ਅਨੁਸ਼ਾਸ਼ਤ (ਆਰਡਰਡ) ਸੰਸਾਰ ਹੋਵੇਗਾ।**

➤ ਅਜਿਹੇ ਸੰਸਾਰ ਵਿੱਚ ਜੋ ਕੁਝ ਵਰਤਮਾਨ ਹੈ, ਉਹ ਕੱਲ ਦਾ ਨਤੀਜਾ ਹੈ ਅਤੇ ਜੋ ਕੱਲ੍ਹ ਹੋਵੇਗਾ ਉਹ ਅੱਜ ਦਾ ਨਤੀਜਾ ਹੋਵੇਗਾ। ਅਜਿਹੇ ਸੰਸਾਰ ਵਿੱਚ ਜੋ ਕੁਝ ਵੀ ਹੋਵੇਗਾ, ਉਹ ਪਹਿਲਾਂ ਤੋਂ ਹੀ ਤੈਅਸ਼ੁਦਾ ਹੋਵੇਗਾ।

**? ਅਜਿਹਾ ਸੰਸਾਰ ਤਾਂ ਫਰਜ਼ੀ ਲੱਗਦਾ ਹੈ।**

➤ ਹੁਣ ਜੇ ਅਸੀਂ ਕਾਰਨ-ਕਾਰਜ ਦੀ ਗੱਲ ਕਰੀਏ ਤਾਂ ਕਾਰਨ-ਕਾਰਜ ਦੇ ਸੰਬੰਧ ਵੀ ਸੰਭਾਵਿਤ (ਪ੍ਰੋਬੇਬਲਿਸਟਿਕ) ਹੁੰਦੇ ਹਨ। ਮਿਸਾਲ ਦੇ ਤੌਰ 'ਤੇ ਜਦੋਂ ਅਸੀਂ ਪਾਸਾ ਸੁੱਟਦੇ ਹਾਂ ਤਾਂ ਇਸ ਦੀਆਂ ਛੇ ਸਾਈਡਾਂ ਵਿੱਚੋਂ ਕਿਸੇ ਦੇ ਵੀ ਉੱਪਰ ਆਉਣ ਦੀ ਸੰਭਾਵਨਾ ਹੁੰਦੀ ਹੈ। ਯਾਨੀ ਕਿ ਹਰ ਸਾਈਡ ਦੀ ਸੰਭਾਵਨਾ ਇੱਕ/ਛੇ ਬਣੀ ਰਹਿੰਦੀ ਹੈ। ਇਸ ਦਾ ਮਤਲਬ ਹੈ ਕਿ ਇਸ ਸੰਭਾਵਨਾਵਾਂ ਭਰਪੂਰ ਸੰਸਾਰ ਵਿੱਚ ਕੋਈ ਨਿਸਚਿਸਤਤਾ ਵੀ ਹੈ। ਇਸੇ ਲਈ ਅਸੀਂ ਭਵਿੱਖ ਬਾਣੀਆਂ ਕਰ ਸਕਦੇ ਹਾਂ। ਇਸ ਨੂੰ ਅੰਕੜਾਈ ਨਿਸਚਿਸਤਤਾ (ਸਟੈਟਿਸਟੀਕਲ ਕੋਨਸਟੈਨਸੀ) ਕਿਹਾ ਜਾਂਦਾ ਹੈ। ਇਸੇ ਲਈ ਉਹ ਭਵਿੱਖ ਬਾਣੀਆਂ, ਜਿਹੜੀਆਂ ਪੱਕੀਆਂ ਹੁੰਦੀਆਂ ਹਨ, ਉਹ ਜ਼ਰੂਰੀ ਹਾਲਾਤ 'ਤੇ ਨਿਰਭਰ ਹਨ ਅਤੇ ਸੰਭਾਵਿਤ ਭਵਿੱਖ ਬਾਣੀਆਂ ਜ਼ਰੂਰੀ ਹਾਲਾਤ ਅਤੇ ਸਬੱਬ ਦੋਵਾਂ ਉੱਪਰ ਅਧਾਰਿਤ ਹੁੰਦੀਆਂ ਹਨ। ਜਿਵੇਂ ਮਿਊਟੇਸ਼ਨ ਸਬੱਬ ਹੈ ਅਤੇ ਸਿਲੈਕਸ਼ਨ ਦੀ ਪ੍ਰਕਿਰਿਆ ਜ਼ਰੂਰੀ ਹਾਲਾਤ ਹੁੰਦੇ ਹਨ। ਕੋਈ ਵੀ ਕਾਢ ਸਬੱਬ ਹੋ ਸਕਦੀ ਹੈ ਪਰ ਅਜਿਹੇ ਸਬੱਬ ਨੂੰ ਸਾਕਾਰ ਹੋਣ ਵਾਸਤੇ ਜ਼ਰੂਰੀ ਹਾਲਾਤ ਵੀ ਚਾਹੀਦੇ ਹਨ।

**? ਹਾਂ, ਹੁਣ ਸਮਝ ਆਉਂਦੀ ਹੈ ਕਿ ਸਬੱਬ ਦੀ ਵਜ੍ਹਾ ਕਰਕੇ ਸੰਸਾਰ 'ਚ ਉਥਲ-ਪੁਥਲ ਕਿਉਂ ਨਹੀਂ ਹੋ ਜਾਂਦੀ।**

➤ ਸਬੱਬ ਅਤੇ ਜ਼ਰੂਰੀਆਤ ਦੋਵੇ ਇਕੱਠੇ ਕੰਮ ਕਰਦੇ ਹਨ। ਇਕੱਲੇ-ਇਕੱਲੇ ਕਾਰਨ ਬਹੁਤ ਹਨ ਪਰੰਤੂ ਸਮੁੱਚੀ ਤਸਵੀਰ ਸਟੇਬਲ ਰਹਿੰਦੀ ਹੈ। ਇਹ ਸਥਿਰਤਾ, ਸੰਭਾਵਨਾ ਦੇ ਨਿਯਮਾਂ ਵਿੱਚ ਵਿਅਕਤ ਹੁੰਦੀ ਹੈ। ਇਸੇ ਲਈ ਸਾਡਾ ਸੰਸਾਰ ਚਲੰਤ, ਗਤੀਸ਼ੀਲ, ਬਦਲਣਸ਼ੀਲ ਹੈ।

94171-47137

**ਸ੍ਰੋਤ:**


* *The world built on probabilty, lev Tarasov. Mir Publishers, Moscow.*
* *This Chancy Chancy Chancy world L. Rashrigin Mir Publishers.*
* *New Scientist, Oct. 2010.*
* *Uncertainty Principle.*
* *Science made easy Series. Popular books.*


## ...ਹੁੰਗਾਰੇ

ਮੋਹਾਲੀ ਪ੍ਰੈਸ ਕਲੱਬ ਵਿੱਚ ਤਰਕਸ਼ੀਲ ਮੈਗਜ਼ੀਨ ਦਾ ਮਾਰਚ-ਅਪ੍ਰੈਲ 2010 ਦਾ ਅੰਕ ਪੜ੍ਹ ਕੇ ਇਹ ਮਹਿਸੂਸ ਹੋਇਆ ਕਿ ਇੱਕ ਚੰਗੀ ਪੁਸਤਕ ਪੜ੍ਹਨ ਨਾਲ ਮਨ ਕਿਸੇ ਸ਼ਾਂਤ ਪਾਣੀ ਦੇ ਠੰਡੇ ਸੋਮੇ ਵਾਂਗ ਬਹਿ ਨਿਕਲਦਾ ਹੈ। ਸਮਝ ਹਰੇਕ ਮਨੁੱਖ ਵਿੱਚ ਬਰਾਬਰ ਦੀ ਹੀ ਹੁੰਦੀ ਹੈ ਪਰ ਉਸਨੂੰ ਵਰਤਦੇ ਸਭ ਆਪੋ-ਆਪਣੇ ਤਰੀਕੇ ਅਤੇ ਜ਼ਰੂਰਤ ਅਨੁਸਾਰ ਹਨ। ਅੰਧ-ਵਿਸ਼ਵਾਸ਼, ਭੂਤ, ਜੋਤਿਸ਼, ਤਾਂਤਰਿਕ, ਜੰਤਰ-ਮੰਤਰ ਸਭ ਬਕਵਾਸ ਹੈ, ਸਿਰਫ਼ ਇੱਕ ਵਿਗਿਆਨਕ ਕ੍ਰਾਂਤੀ ਦੀ ਲੋੜ ਹੈ। ਮੈਂ ਨਤਮਸਤਕ ਹੋ ਕੇ ਤਰਕਸ਼ੀਲ ਲਹਿਰ ਦੇ ਕਾਰਕੁੰਨਾਂ ਨੂੰ ਸਲਾਮ ਭੇਜਦਾ ਹਾਂ।

**ਬਾਵਾ ਸਿੱਧੂ**

* ਜੁਲਾਈ ਅਗਸਤ ਅੰਕ ਦੇ ਆਰਟੀਕਲ ਬਹੁਤ ਹੀ ਕਮਾਲ ਦੇ ਤੇ ਸਰਲ ਭਾਸ਼ਾ 'ਚ ਆਮ ਵਿਅਕਤੀ ਦੇ ਸਮਝ ਆਉਣ ਵਾਲੇ ਸਨ। ਖਾਸ ਕਰਕੇ 'ਨਾਮ ਦਾਨ ਦਾ ਸੱਚ', 'ਮਨੁੱਖ ਤੇ ਤਰਕਸ਼ੀਲਤਾ', 'ਅੰਧ-ਵਿਸ਼ਵਾਸ਼ ਤੇ ਤਰਕਸ਼ੀਲ ਪਹੁੰਚ'। ਮੈਂ ਨਾਸਤਿਕ ਕਿਵੇਂ ਬਣੀ ਅਤੇ ਕਿਵੇਂ ਬਣਿਆ, ਦੋਵੇਂ ਆਰਟੀਕਲ ਹਰ ਮੈਗਜ਼ੀਨ 'ਚ ਛਾਪੇ ਜਾਣ ਤਾਂ ਕਿ ਭੈਣਾਂ ਨੂੰ ਵੀ ਆਪਣੇ ਵਿਚਾਰ ਦੱਸਣ ਦਾ ਮੌਕਾ ਮਿਲੇ।

**ਕਰਨੈਲ ਸਿੰਘ ਜੱਥੇਬੰਦਕ ਮੁਖੀ**



# ਚੌਥਾ ਵਲਾਇਤ ਨਾਮਾ



**ਹਰਿੰਦਰ ਲਾਲੀ ਐਡਵੋਕੇਟ**

ਭਾਵੇਂ ਪਹਿਲਾਂ ਦੀ ਤਰ੍ਹਾਂ ਇੰਗਲੈਂਡ ਦੀ ਮੇਰੀ ਇਹ ਫੇਰੀ ਵੀ ਨਿੱਜੀ ਹੀ ਸੀ ਪ੍ਰੰਤੂ ਉੱਥੇ ਜਾ ਕੇ ਕੀਤੀਆਂ ਕੁੱਝ ਕੁ ਸਰਗਰਮੀਆਂ ਕਾਰਨ ਨਿੱਜੀ ਨਾ ਰਹਿ ਕੇ ਤਰਕਸ਼ੀਲ ਵਿਚਾਰਧਾਰਾ ਦੀ ਪ੍ਰਚਾਰ-ਫੇਰੀ ਹੋ ਨਿੱਬੜੀ। ਮੇਰੀ ਇੰਗਲੈਂਡ ਰਵਾਨਗੀ ਤੋਂ ਹਫਤਾ ਕੁ ਪਹਿਲਾਂ ਮੈਂ ਏਸ਼ੀਅਨ ਰੈਸ਼ਨਾਲਿਸਟ ਸੁਸਾਇਟੀ ਬ੍ਰਿਟਿਨ ਦੇ ਆਗੂਆਂ ਸਾਥੀ ਲਵਕੇਸ਼ ਪ੍ਰਾਸ਼ਰ, ਭਗਵੰਤ ਸਿੰਘ, ਸੱਚਦੇਵ, ਪ੍ਰੀਤਮਪਾਲ, ਭੂਸ਼ਨ ਲਾਂਬੜਾ ਆਦਿ ਨੂੰ ਆਪਣੀ ਇਸ ਫੇਰੀ ਵਾਰੇ ਜਾਣਕਾਰੀ ਦੇ ਦਿੱਤੀ। ਮੇਰੇ ਪਹੁੰਚਣ ਤੇ 20 ਜੂਨ ਵਾਲੇ ਤਰਕਸ਼ੀਲ ਪ੍ਰੋਗਰਾਮ ਦੀ ਤਿਆਰੀ ਵਿੱਚ ਜੁਟ ਗਏ।20 ਜੂਨ ਲਈਰਜ਼ ਸੈਂਟਰ, ਬਰਮਿੰਘਮ ਵਿਖੇ ਭਰਵੇਂ ਇਕੱਠ ਵਿੱਚ ਸਫਲ ਪ੍ਰੋਗ੍ਰਾਮ ਹੋ ਗਿਆ। 20 ਜੂਨ ਦੀ ਸ਼ਾਮ ਨੂੰ ਹੀ ਸ਼ਹੀਦ ਊਧਮ ਸਿੰਘ ਵੈਲਫੇਰ ਸੈਂਟਰ, ਸੋਹੋ ਰੋਡ, ਬਰਮਿੰਘਮ ਵਿਖੇ ਦੇਸ਼ ਭਰ 'ਤੋਂ' ਆਏ ਸਾਥੀਆਂ ਲਵਕੇਸ਼ ਪ੍ਰਾਸ਼ਰ, ਭਗਵੰਤ ਸਿੰਘ, ਅਵਤਾਰ ਤਾਰੀ ਅਟਵਾਲ, ਸੱਚਦੇਵ ਵਿਰਦੀ, ਸੁਰਿੰਦਰ ਵਿਰਦੀ, ਹਰੀਸ਼ ਮਲਹੋਤਰਾ ਸਾਰੇ ਬਰਮਿੰਘਮ ਤੋਂ, ਬਜ਼ੁਰਗ ਕਾਮਰੇਡ ਕਿਰਤੀ, ਅਸ਼ਵਨੀ ਕੁਮਾਰ ਵੁਲਵਰਹੈਂਪਟਨ ਤੋਂ, ਜਸਪਾਲ ਖੰਨੇਵਾਲਾ, ਅੱਛਰ ਸਿੰਘ ਖਰਲਵੀਰ, ਦਵਿੰਦਰ ਨੌਰਾ, ਪ੍ਰੀਤਮਪਾਲ ਸਾਰੇ ਕੁਵੈਂਟਰੀ ਤੋਂ, ਬਲਬੀਰ ਰੱਤੂ ਡਰਬੀ ਤੋਂ, ਡਾ. ਜਗਤਾਰ ਸਹੋਤਾ, ਰਾਜਬਲਵਿੰਦਰ ਆਦਿ ਨਾਲ ਰਾਤ ਨੂੰ ਮੀਟਿੰਗ ਹੋਈ।

27 ਜੂਨ ਨੂੰ ਕੁਵੈਂਟਰੀ ਵਿਖੇ ਉੱਥੋਂ ਦੀ ਬ੍ਰਾਂਚ ਦੇ ਸਾਥੀਆਂ ਪ੍ਰੀਤਮ ਪਾਲ, ਅੱਛਰ ਸਿੰਘ ਖਰਲਵੀਰ, ਮੋਹਨ ਜੀ ਆਦਿ ਵੱਲੋਂ ਜਾਤ-ਪਾਤ ਵਿਰੋਧੀ ਸੰਸਥਾ 'ਕੁਵੈਂਟਰੀ ਅਗੇਂਸਟ ਰੇਸਿਜ਼ਮ' ਨਾਲ ਮਿਲਕੇ ਕਰਵਾਏ ਜਾਣ ਵਾਲੇ ਸਮਾਗਮ ਦੀ ਤਿਆਰੀ ਵਿੱਚ ਹੱਥ ਵਟਾਉਣ ਲੱਗ ਪਏ।

ਮੈਨੂੰ ਇਹ ਜਾਣ ਕੇ ਬੜੀ ਖੁਸ਼ੀ ਭਰੀ ਹੈਰਾਨੀ ਹੋਈ ਕਿ ਚਾਰਲਸ ਡਾਰਵਿਨ ਦੀ ਜਨਮ-ਭੂਮੀ "ਸ਼ਰਿਉਜ਼ਬਰੀ" ਮੇਰੇ ਤੋਂ ਬਹੁਤੀ ਦੂਰ ਨਹੀਂ ਹੈ। ਮੇਰੇ ਬੇਨਤੀ ਕਰਨ 'ਤੇ 28 ਜੂਨ ਨੂੰ ਦੁਪਿਹਰੇ 2 ਵਜੇ ਸਾਥੀ ਭਗਵੰਤ, ਅਵਤਾਰ ਤਾਰੀ ਅਤੇ ਸੱਚਦੇਵ 'ਸੱਚ' ਨੇ ਸਰਿਉਜ਼ਬਰੀ ਜਾਣ-ਆਉਣ ਵਿੱਚ ਮੇਰਾ ਸਾਥ ਦਿੱਤਾ ਉੱਥੇ ਅਸੀ ਡਾਰਵਿਨ ਦੇ ਜੱਦੀ ਮਕਾਨ, ਸਕੂਲ ਤੇ ਲਾਇਬਰੇਰੀ ਜਿੱਥੇ ਉਸ ਨੇ ਮੁਢਲੀ ਪੜ੍ਹਾਈ ਪ੍ਰਾਪਤ ਕੀਤੀ, ਉਸ ਦੇ ਅਦਮ ਕੱਦ ਬੁੱਤ ਅਤੇ ਉਸ ਦੀ ਯਾਦ ਵਿੱਚ ਕਾਇਮ ਕੀਤੇ ਹੋਏ ਮਿਊਜ਼ੀਅਮ ਦੀਆਂ ਜਿੱਥੇ ਕਾਫੀ ਸਾਰੀਆਂ ਸਟਿੱਲ ਫੋਟੋਆਂ ਖਿੱਚੀਆਂ ਉੱਥੇ ਕੁੱਝ ਵਡਿਓ ਫਿਲਮ ਬਣਾ ਕੇ ਉਸ ਮਹਾਨ ਵਿਗਿਆਨੀ ਦੀ ਜਨਮ ਅਤੇ ਪੜ੍ਹਨ ਭੂਮੀ ਦੀਆਂ ਯਾਦਾਂ ਨੂੰ ਆਪਣੇ ਦੇਸ਼ ਵਾਸੀਆਂ ਨਾਲ ਸਾਂਝਾ ਕਰਨ ਹਿੱਤ ਪੱਲੇ ਬੰਨ ਲਿਆ।

ਸ਼ਰਿਉਜ਼ਬਰੀ ਵਿਖੇ ਜਾ ਕੇ ਡਾਰਵਿਨ ਦੀ ਜ਼ਿੰਦਗੀ ਦੇ ਕਈ ਮੌਕਿਆਂ ਦੀਆਂ ਤਸਵੀਰਾਂ, ਉਸ ਦੀ ਜ਼ਿੰਦਗੀ ਦੇ ਵੱਖਰੇ-ਵੱਖਰੇ ਪੜਾਵਾਂ, ਪ੍ਰੀਵਾਰਕ ਮੈਂਬਰਾਂ, ਖੋਜ ਸਥਾਨਾਂ ਆਦਿ ਵਾਰੇ ਵੱਡਮੁੱਲੀ ਜਾਣਕਾਰੀ ਪ੍ਰਾਪਤ ਹੋਈ।

29 ਜੂਨ ਨੂੰ ਸਾਥੀ ਸੱਚਦੇਵ, ਤਰਲੋਚਨ ਮੁਠੱਡਾ ਹੋਰਾਂ ਦੇ ਸਹਿਯੋਗ ਨਾਲ "ਆਵਾਜ਼ ਰੇਡੀਓ ਗਲਾਸਗੋ", ਸਕਾਟਲੈਂਡ 'ਤੇ ਸੁਲਝੇ ਹੋਏ ਵਿਚਾਰਾਂ ਵਾਲੇ ਪ੍ਰੇਜ਼ੈਂਟਰ ਦਿਲਬਾਗ ਸਿੰਘ ਗਲਾਸਗੋ ਵੱਲੋਂ ਮੇਰੇ ਨਾਲ ਫੋਨ 'ਤੇ ਕਰੀਬ ਪੌਣੇ ਘੰਟੇ ਦੀ ਕੀਤੀ ਗਈ ਗੱਲ-ਬਾਤ 'ਤੇ ਅਧਾਰਤ ਇੰਟਰਵਿਊ ਪ੍ਰਸਾਰਤ ਹੋਈ ਜਿਸ ਰਾਹੀਂ ਸਰੋਤਿਆਂ ਤੱਕ ਕਈ ਪ੍ਰਕਾਰ ਦੀ ਜਾਣਕਾਰੀ ਪਹੁੰਚਾਉਣ ਦੇ ਨਾਲ-ਨਾਲ ਤਰਕਸ਼ੀਲ ਸੁਸਾਇਟੀਆਂ ਦੇ ਕੰਮ-ਢੰਗ ਵਾਰੇ ਰੌਸ਼ਨੀ ਪਾਈ ਗਈ। 2 ਜੁਲਾਈ ਤੋਂ 6 ਜੁਲਾਈ ਤੱਕ ਅਸੀਂ ਚਾਰੇ ਪ੍ਰੀਵਾਰਕ ਮੈਂਬਰ ਕ੍ਰਾਸਕੰਟਰੀ ਰੇਲਵੇ ਰਾਹੀਂ ਸਕਾਟਲੈਂਡ ਦੀ ਯਾਤਰਾ ਲਈ ਨਿੱਕਲ ਪਏ।

ਸਕਾਟਲੈਂਡ ਦੀ ਵਾਪਸੀ ਤੋਂ ਅਗਲੇ ਦਿਨ 7 ਜੁਲਾਈ ਨੂੰ ਸਾਥੀ ਪ੍ਰੀਤਮ ਪਾਲ ਮਿੱਥੇ ਪ੍ਰੋਗ੍ਰਾਮ ਅਨੁਸਾਰ ਸਾਨੂੰ ਚਾਰੇ ਪ੍ਰੀਵਾਰ ਜੀਆਂ ਨੂੰ ਨਾਲ ਲੈ ਕੇ ਵੁਲਵਰਹੈਂਪਮਟਨ ਸਹਿਰ ਤੋਂ ਕੁਵੈਂਟਰੀ ਸਹਿਰ ਜਾਣ ਲਈ ਚੱਲ ਪਿਆ ਅਤੇ ਉਸ ਨੇ ਰਸਤੇ ਵਿੱਚ ਸਾਨੂੰ ਦੁਨੀਆਂ ਦੇ ਮਸ਼ਹੂਰ ਲੇਖਕ ਵਿਲਿਅਮ ਸੇਕਸਪੀਅਰ ਦੇ ਜਨਮ ਸਥਾਨ ਸਟੈਟਫੋਰਡ (ਸ਼ਹਿਰ ਦਾ ਨਾਮ) ਵਿਖਾਇਆ ਜਿੱਥੇ ਅਸੀਂ ਕਈ ਘੰਟੇ ਘੁੰਮੇ ਫਿਰੇ ਤੇ ਫਿਰ ਕੁਵੈਂਟਰੀ ਵਿਖੇ ਪ੍ਰੀਤਮ ਪਾਲ ਤੇ ਤਰਕਸ਼ੀਲ ਸੁਸਾਇਟੀ ਦਾ ਮੋਢੀ ਮੈਂਬਰ ਅੱਛਰ ਸਿੰਘ ਖਰਲਵੀਰ ਅਤੇ ਉਨ੍ਹਾਂ ਦੀ ਪਤਨੀ ਨਾਲ ਦੇਰ ਰਾਤ ਤੱਕ ਕਾਫੀ ਵਿਚਾਰ ਚਰਚਾ ਕੀਤੀ।

ਅਗਲੇ ਦਿਨ ਸਾਥੀ ਭਗਵੰਤ ਮੈਨੂੰ ਲੈਸਟਰ ਲੈ ਗਿਆ ਜਿੱਥੇ ਸਾਥੀ ਨਵਦੀਪ ਨੇ ਹੀ "ਕੋਹੀਨੂਰ ਰੇਡੀਓ ਲੈਸਟਰ" ਦੇ ਮੈਨੇਜਰ ਸ਼ਿੰਗਾਰਾ ਸਿੰਘ ਨਾਲ ਸੰਪਰਕ ਕਰਕੇ ਮੇਰੀ ਲਾਈਵ

**ਬਾਕੀ ਸਫ਼ਾ 27 'ਤੇ**

# ਬਰਮੁੱਡਾ ਤਿਕੋਣ



ਵਿਜੈ ਬੰਬੇਲੀ

ਉੱਤਰੀ ਐਟਲਾਂਟਿਕ ਮਹਾਂਸਾਗਰ 'ਚ ਪੈਂਦੀ ਇਕ ਖਾਸ ਥਾਂ, ਜਿਸਨੂੰ ਹੁਣ 'ਬਰਮੁੱਡਾ ਤਿਕੋਣ' ਆਖਿਆ ਜਾਂਦਾ ਹੈ, ਪਿਛਲੀਆਂ ਤਿੰਨ ਸਦੀਆਂ ਦੌਰਾਨ ਕਰੀਬ ਵੀਹ ਸੈਂਕੜੇ ਛੋਟੇ-ਵੱਡੇ ਬਹਿਰੀ ਜਹਾਜ਼ ਅਤੇ ਇੱਕ ਸੈਂਕੜਾ ਹਵਾਈ ਜਹਾਜ਼ ਨਿਗਲ ਚੁੱਕੀ ਹੈ। ਇਨ੍ਹਾਂ ਘਟਨਾਵਾ ਪਿੱਛੇ ਕਿਸੇ 'ਦੈਵੀ-ਸ਼ਕਤੀ' ਜਾਂ ਸ਼ੈਤਾਨੀ ਕਾਰੇ ਦਾ ਹੱਥ ਵੀ ਪ੍ਰਚਾਰਿਆ ਜਾਂਦਾ ਸੀ ਪਰ ਚੇਤੰਨ ਹਲਕੇ ਇਹ ਨਹੀਂ ਸੀ ਮੰਨਦੇ। ਪਿਛਲੇ ਸਮਿਆਂ 'ਚੋਂ ਇਸ ਰੱਹਸਮਈ ਸਥਿਤੀ ਤੋਂ ਪਰਦਾ ਦਰ ਪਰਦਾ ਚੁੱਕਿਆ ਜਾ ਰਿਹਾ ਹੈ।

**ਮਿਥ** : ਕੈਰੇਬੀਅਨ ਸਮੁੰਦਰੀ ਖੇਤਰਾਂ 'ਚ ਸਮੁੰਦਰੀ ਲੁਟੇਰਿਆਂ ਦੀ ਤਵਾਰੀਖ ਬੜੀ ਪੁਰਾਣੀ ਹੈ। ਪਹਿਲੀ ਵਾਰ 1560 'ਚ ਇਸ ਖਿੱਤੇ ਦੇ ਵੱਡੇ ਸਮੁੰਦਰੀ ਡਾਕਿਆਂ ਉਪਰੰਤ ਇਹ ਮਿਥ ਵੀ ਪ੍ਰਚੱਲਿਤ ਹੋ ਗਈ ਕਿ ਦਰਅਸਲ ਇਹ ਸਮੁੰਦਰੀ ਲੁਟੇਰੇ ਹੀ ਹਨ ਜਿਹੜੇ ਬਹਿਰੀ-ਜਹਾਜ਼ਾਂ ਦੀ ਮਾਰ ਧਾੜ ਉਪਰੰਤ ਉਨ੍ਹਾਂ ਨੂੰ ਡੁਬੋ ਦਿੰਦੇ ਹਨ। ਮਗਰੋਂ ਭਾਰੂ ਤੱਥ ਇਹ ਵੀ ਪ੍ਰਚਾਰਿਆ ਜਾਣ ਲੱਗਾ ਕਿ ਹਵਾਈ ਬਹਿਰੀ ਜਹਾਜ਼ਾਂ ਦੇ ਗਾਇਬ ਹੋ ਜਾਣ ਦਾ ਇਕੋ-ਇਕ ਕਾਰਨ ਮਨੁੱਖੀ ਭੁੱਲ ਹੈ ਜਿਹੜੀ ਇਸ ਥਾਂ ਦੀ ਭੁਲੇਖਾ-ਪਾਊ ਸਥਿਤੀ ਕਾਰਨ ਵਾਪਰਦੀ ਹੈ।

**ਬਕੌਲ ਕੋਲੰਬਸ** : ਪਹਿਲੀ ਵਾਰ 11 ਅਕਤੂਬਰ 1492 ਨੂੰ ਮਹਾਨ ਨਾਇਕ ਕ੍ਰਿਸਟੋਫਰ ਕੋਲੰਬਸ ਨੇ ਆਪਣੇ ਸਹਿ-ਕਾਮਿਆਂ ਸਮੇਤ ਇਸ ਖੇਤਰ ਅਜਬ-ਘਟਨਾਵਾਂ ਨੋਟ ਕੀਤੀਆਂ। ਆਪਣੀ ਲਾਗ-ਬੁੱਕ ਉਨ੍ਹਾਂ ਲਿਖਿਆ, "ਇਸ ਖਿੱਤੇ ਦੇ ਅੰਬਰਾਂ ਵਿੱਚ ਰੌਸ਼ਨੀ-ਤਰੰਗਾਂ ਦਾ ਵਿਲੱਖਣ-ਨਾਚ ਹੁੰਦਾ ਹੈ। ਇੱਥੇ ਰਾਹ-ਦਸਾਊ ਕੰਪਾਸ-ਯੰਤਰ ਅਜਬ ਵਰਤਾਰਾ ਕਰਦੇ ਹਨ। ਇਹ ਸਾਰਾ ਕੁੱਝ ਇੱਕ ਤਿਕੋਨੇ ਖੇਤਰ 'ਚ ਵਾਪਰਦਾ ਹੈ। ਕੀ ਤੇ ਕਿਉਂ ਹੈ ਇਹ ਸਾਰਾ ਕੁੱਝ? ਸਾਡਾ ਜਹਾਜ਼ ਡਿੱਕੇ-ਡੋਲੇ ਖਾ ਰਿਹਾ ਹੈ।"

ਸਿਰਨਾਵਾਂ : ਹਾਲਾਂਕਿ 'ਬਰਮੁਡਾ ਤਿਕੋਣ' ਸ਼ਬਦ 1964 ਅਤੇ 1974 ਦੇ ਦਹਾਕੇ ਵਿੱਚ ਆਮ-ਪ੍ਰਚਲਿਤ ਹੋਇਆ ਪ੍ਰੰਤੂ 1974 ਉਪਰੰਤ ਨਾਵਰ ਲਿਖਾਰੀ ਚਾਰਲਸ ਬਲਿਟਰਜ ਦੀ ਪੁਸਤਕ 'ਬਰਮੁਡਾ ਤਿਕੋਣ' ਵਿੱਚ ਕਲਮ-ਬੱਧ ਕੀਤਾ ਗਿਆ ਤਾਂ ਇਹ ਸ਼ਬਦ ਸਰਬ-ਪ੍ਰਚਲਿਤ ਹੋ ਗਿਆ।

ਬਰਮੁਡਾ ਤਿਕੋਣ: ਸ਼ੈਤਾਨੀ ਤਿਕੋਣ ਦੇ ਨਾਂ ਨਾਲ ਮਸ਼ਹੂਰ ਇਹ ਖਿੱਤਾ ਉੱਤਰੀ ਐਟਲਾਂਟਿਕ ਸਾਗਰ ਦੇ ਪੱਛਮੀ ਹਿੱਸੇ ਵਿੱਚ ਸਥਿਤ ਹੈ। ਮੰਨਿਆਂ ਜਾਂਦਾ ਹੈ ਕਿ ਇਸ ਖੇਤਰ ਵਿੱਚ ਕਈ ਸਮੁੰਦਰੀ ਤੇ ਹਵਾਈ ਜਹਾਜ਼ ਭੇ-ਭਰੀਆਂ ਸਥਿਤੀਆਂ ਵਿੱਚ ਗਾਇਬ ਹੋ ਗਏ। ਇਹਨਾਂ ਘਟਨਾਵਾਂ ਨੂੰ ਪ੍ਰਿਥਵੀ ਤੋਂ ਬਾਹਰੀ ਸ਼ਕਤੀਆਂ ਦਾ ਕਾਰਾ ਦੱਸਿਆ ਗਿਆ।

ਕਿੱਥੇ ਹੈ ਇਹ : ਇਹ ਤਿਕੋਣਾ ਖੇਤਰ ਫਲੋਰੀਡਾ ਜਲ-ਡਮਰੂ ਦੇ ਮੱਧ, ਬਹਮਾਸ ਅਤੇ ਪੂਰੇ ਕੈਰੇਬੀਅਨ ਆਈ-ਲੈਂਡ ਦੇ ਨਾਲ-ਨਾਲ ਪੂਰਬ ਵਿੱਚ ਐਟਲਾਂਟਿਕ ਮਹਾਂਸਾਗਰ ਦੇ ਐਜਰੇਸ ਤੱਕ ਫੈਲਿਆ ਹੋਇਆ ਹੈ ਪਰ ਕਿਉਂਕਿ ਜ਼ਿਆਦਾ ਸਰਗਰਮੀ ਐਟਲਾਂਟਿਕ ਮਹਾਂਸਾਗਰ ਦੇ ਤੱਟ ਮਿਆਮੀ, ਸੈਨਜੁਆਨ, ਪਯੂਟਰੋਰੀਕੋ ਅਤੇ ਮੱਧ ਐਟਲਾਂਟਿਕ ਦੇ ਆਈਲੈਂਡ ਬਰਮੁਡਾ ਵਿੱਚ ਹੁੰਦੀ ਹੈ। ਸੋ ਇੰਜ ਬਣਦੀ ਇਸ ਤਿਕੋਣ ਤੋਂ ਹੀ ਬਰਮੁਡਾ ਤਿਕੋਣ ਸ਼ਬਦ ਪ੍ਰਚੱਲਿਤ ਹੋਇਆ। ਜ਼ਿਕਰਯੋਗ ਹੈ ਕਿ ਇਹ ਖਿੱਤੇ ਦੁਨੀਆਂ ਦੇ ਜ਼ਿਆਦਾ-ਰੁੱਝੇ ਹੋਏ ਜਹਾਜ਼-ਰਾਨੀ ਖੇਤਰਾਂ ਵਿੱਚੋਂ ਇਕ ਹਨ।

ਪਹਿਲੇ ਵਿਗਿਆਨਕ ਅੰਦਾਜ਼ੇ : ਨਾ-ਸਮਝ ਆਏ ਚੁੰਬਕੀ ਖੇਤਰ ਵਰਤਾਰੇ ਅਤੇ ਕੰਪਾਸ-ਯੰਤਰਾਂ ਦੇ ਅਜੀਬੋ-ਗਰੀਬ ਵਿਵਹਾਰ ਉੱਤੇ ਕਈ ਲੋਕਾਂ ਨੇ ਇਸ ਖਿੱਤੇ ਵਿੱਚ ਅਸਾਧਾਰਣ-ਚੁੰਬਕੀ ਖੇਤਰ ਦੀ ਧਰਨਾ ਲਿਆਂਦੀ ਜਿਹੜਾ ਕਿ ਆਪਣੇ ਵੱਲ ਜਹਾਜ਼ ਨੂੰ ਖਿੱਚਕੇ ਅਸਤ-ਵਿਅਸਤ ਕਰ ਦਿੰਦਾ ਹੈ ਕਿਉਂਕਿ ਉਹ ਰਾਹੋਂ-ਭਟਕ ਕੇ ਸਮੁੰਦਰੀ ਚਟਾਨਾਂ ਨਾਲ ਵੀ ਟਕਰਾ ਜਾਂਦੇ ਹਨ।

**ਦੂਸਰਾ ਮਤ**; ਜਲ-ਧਾਰਾ ਪ੍ਰਵਾਹ (ਗਲਫ-ਸਟਰੀਮ) ਦਾ ਹੈ। ਜਿਸ ਅਨੁਸਾਰ ਇਹ ਤੇਜ ਸਮੁੰਦਰੀ-ਧਾਰਾ ਮੈਕਸੀਕੋ ਦੀ ਖਾੜ੍ਹੀ ਵਿੱਚੋਂ ਨਿਕਲਕੇ ਉੱਤਰੀ ਐਟਲਾਂਟਿਕ ਦੇ ਫਲੋਰਿਡਾ -ਜਲਡਮਰੂ ਦੇ ਅੱਧ ਵਿੱਚ ਡਿੱਗਦੀ ਹੈ। ਇਕ ਅੰਦਾਜ਼ੇ ਅਨੁਸਾਰ ਹਿਹ ਸਮੁੰਦਰ ਵਿੱਚ ਇਕ ਤੇਜ਼-ਗਤੀ ਵਾਂਗ ਹੈ ਜਿਹੜੀ ਆਪਣੇ ਉੱਤੇ ਤਰਨੇ ਵਾਲਿਆਂ ਨੂੰ ਸਮੇਟ ਲੈਂਦੀ ਹੈ। ਇਸ ਧਾਰਾ ਦਾ ਵਹਾਅ 2.5 ਮੀਟਰ ਪ੍ਰਤੀ ਸੈਕਿੰਡ ਆਂਕਿਆ ਗਿਆ। ਜਿਹੜਾ ਕਿ ਛੋਟੇ ਜਹਾਜ਼ਾਂ ਅਤੇ ਤਕਨੀਕੀ ਖਰਾਬੀ ਵਾਲਿਆਂ 'ਤੇ ਬੜਾ ਭਾਰੂ ਪੈਂਦਾ ਹੈ।

**ਨਵਾਂ ਦਾਅਵਾ** : ਹੁਣ ਵਿਗਿਆਨੀਆਂ ਦਾ ਸਿਰਦਰਦ ਬਣੀ ਇਸ ਪਹੇਲੀ ਨੂੰ ਸੁਲਝਾ ਲੈਣ ਦਾ ਇਕ ਹੋਰ ਦਾਅਵਾ ਕੀਤਾ ਗਿਆ ਹੈ ਜਿਹੜਾ ਬੜਾ ਦਮ-ਦਾਰ ਮੰਨਿਆ ਜਾ ਰਿਹਾ ਹੈ। ਦੋ ਖੋਜ-ਕਰਤਾਵਾਂ ਅਨੁਸਾਰ ਬਰਮੁਡਾ ਤਿਕੋਣ ਵਿੱਚ ਜਹਾਜ਼ਾਂ ਅਤੇ ਜਲ-ਪੋਤਾ ਦੇ ਗਾਇਬ ਹੋਣ ਪਿੱਛੇ ਕੁਦਰਤੀ ਗੈਸ 'ਮੀਥੇਨ' ਦਾ ਹੱਥ ਹੈ।

**ਇਸਤੋਂ ਵੀ ਪਹਿਲਾਂ**: ਸਮੁੰਦਰ-ਵਿਗਿਆਨ ਸਰਵੇਖਕਾਂ ਨੇ ਇਹ ਗੱਲ ਖੋਜ ਲਈ ਸੀ ਕਿ ਬਰਮੁਡਾ ਤਿਕੋਨ (ਯੋਰਪੀ ਮਹਾਂਦੀਪ ਅਤੇ ਗਰੇਟ ਬ੍ਰਿਟੇਨ ਵਿਚਲੇ ਉੱਤਰੀ ਸਮੁੰਦਰੀ ਖੇਤਰਾਂ) ਵਿੱਚ ਭਾਰੀ ਮਾਤਰਾ ਵਿੱਚ ਮੀਥੇਨ ਹਾਈਡ੍ਰੇਡ ਤੇ ਇਸਦੇ ਵਿਸਫੋਟਾਂ ਵਾਲੇ ਪੁਰਾਣ-ਸੱਥਲ ਮੌਜੂਦ ਹਨ। ਦਰਅਸਲ ਇਹਨਾਂ ਦੋਵੇਂ ਤੱਥਾਂ ਦੇ ਆਪਸੀ ਸਬੰਧਾਂ ਅਤੇ ਮੌਜੂਦਾ ਅੰਕੜਿਆਂ ਦੇ ਆਧਾਰ ਉੱਤੇ ਹੀ ਆਸਟਰੇਲੀਅਨ ਵਿਗਿਆਨੀਆਂ ਦਾ ਦਾਅੱਵਾ ਟਿਕਿਆ ਹੋਇਆ ਹੈ।

ਉੱਚ-ਦਾਬ ਉੱਤੇ ਇਹ ਗੈਸ ਆਪਣੇ ਹਾਈਡਰੇਟਸ ਦੇ ਰੂਪ ਵਿੱਚ ਭੂਮੀ-ਗਤ ਚਟਾਨਾਂ ਦੇ ਅੰਦਰ ਜੰਮ ਜਾਂਦੀ ਹੈ। ਬਾਅਦ ਵਿੱਚ ਕਿਰਿਆ-ਪ੍ਰਕਿਰਿਆ ਅਧੀਨ ਇਹ ਚਟਾਨਾਂ ਚੋਂ ਨਿੱਖੜ-ਮੁਕਤ ਹੋਕੇ ਬੁਲਬਲਿਆਂ ਦੀ ਸ਼ਕਲ ਅਖਤਿਆਰ ਕਰ ਲੈਂਦੀ ਹੈ। ਬਰਫ਼ ਤੇਜੀ ਨਾਲ ਉੱਪਰ ਨੂੰ ਉੱਠਕੇ ਧਮਾਕਾ-ਚੇਜ ਰੂਪ ਵਿੱਚ ਆਪਣਾ ਅਕਾਰ ਅ-ਮਿਣਵੇਂ ਰੂਪ ਵਿੱਚ ਵਧਾ ਲੈਂਦੀ ਹੈ। ਪਾਣੀ ਦੀ ਸਤਹ ਉੱਤੇ ਪਹੁੰਚਕੇ ਇਹ ਵਿਸ਼ਾਲ ਬੁਲਬਲੇ ਹਵਾ ਵਿੱਚ ਤੇਜੀ ਨਾਲ ਉੱਚੇ ਉਠਵੇਂ-ਫੈਲਰਨੇ ਸ਼ੁਰੂ ਹੋ ਜਾਂਦੇ ਹਨ। ਜਦ ਕੋਈ ਤੈਰਦੀ ਵਸਤੂ ਇਸਦੇ ਵਿਸ਼ਾਲ ਆਕਾਰ ਨਾਲ ਟਕਰਾਉਂਦੀ ਹੈ ਤਾਂ ਉਹ ਘੁੰਮਣ-ਘੇਰੀ ਜਿਹੀ ਵਿੱਚ ਫਸਕੇ, ਆਪਣੇ ਤੈਰਨੇ ਦੀ ਸ਼ਕਤੀ ਅਤੇ ਸੰਤੁਲਨ ਨੂੰ ਖੋਹ ਬੈਠਦੀ ਹੈ, ਅਤੇ ਸਮੁੰਦਰ 'ਚ ਅਸਤ-ਵਿਅਸਤ ਹੋ ਜਾਂਦੀ ਹੈ।

ਜੇ ਇਹਨਾਂ ਵਿਸ਼ਾਲ ਗੁਬਾਰਾਨੁਮਾ ਬੁਲਬਲਿਆਂ ਦਾ ਘਣ-ਤਾਬ ਅਧਿਕ ਹੋ ਜਾਵੇ ਤਾਂ ਇਹ ਧੁਰ-ਅੰਬਰਾਂ ਤਾਂਈ ਉੱਠਕੇ ਹਵਾਈ-ਜਹਾਜ਼ਾਂ ਨੂੰ ਵੀ ਨਿਗਲ ਲੈਂਦੇ ਹਨ। ਦਰਅਸਲ ਇਨ੍ਹਾਂ ਨਾਲ ਟਕਰਾਕੇ ਹਵਾਈ ਜਹਾਜ਼ ਦਾ ਇੰਜਨ ਅਨ-ਕੰਟਰੋਲਡ ਹੋ ਜਾਂਦਾ ਹੈ ਅਤੇ ਮੀਥੇਨ ਗੈਸ ਕਾਰਨ ਕਈ ਵਾਰ ਉਸਨੂੰ ਅੱਗ ਵੀ ਲੱਗ ਜਾਂਦੀ ਹੈ, ਅੰਤ ਉਹ ਸਮੁੰਦਰ ਦੇ ਗਰਭ 'ਚ ਸਦਾ-ਸਦਾਂ ਲਈ ਆਪਣੇ ਸਹਿ-ਯਤਾਰੀਆਂ ਸਮੇਤ ਜਲ-ਸਮਾਧੀ ਲੈਣ ਲਈ ਮਜਬੂਰ ਹੋ ਜਾਂਦਾ ਹੈ।

ਮੁੱਕਦੀ ਗੱਲ : ਵਿਗਿਆਨੀ ਅੰਤਿਮ ਸੱਚ ਦਾ ਦਾਅਵਾ ਨਹੀਂ ਕਰਦੇ ਜਦੋਂ ਤੱਕ ਕੋਈ ਹੋਰ ਅਗਲਾ ਵਿਗਿਆਨਕ ਤੱਥ ਸਾਹਮਣੇ ਨਹੀਂ ਆ ਜਾਂਦਾ। 'ਮਿਥੇਨ' ਦਾ ਕਾਰਨਾਮਾ ਹੀ ਮੰਨਿਆ ਜਾਵੇਗਾ, ਸ਼ੈਤਾਨ ਦਾ ਤਾਂ ਬਿਲਕੁੱਲ ਹੀ ਨਹੀਂ।

94634-39075



..ਸਫ਼ਾ 25 ਦੀ ਬਾਕੀ (ਵਲਾਇਤਨਾਮਾ)

ਇੰਟਰਵਿਊ ਦਾ ਪ੍ਰਬੰਧ ਕੀਤਾ ਹੋਇਆ ਸੀ। ਵਿੱਚ ਚਲੇ ਗਏ ਜਿੱਥੇ ਬੀਬੀ ਹਰਲੀਨ ਕੌਰ ਰੇਡੀਓ ਪ੍ਰਜ਼ੈਂਟਰ ਨੇ ਮੇਰੇ ਨਾਲ ਤਰਕਸ਼ੀਲ ਵਿਚਾਰਧਾਰਾ ਬਾਰੇ ਕੀਤੀ ਗੱਲਬਾਤ ਨੂੰ ਸ੍ਰੋਤਿਆਂ ਨੇ ਪਸੰਦ ਕੀਤਾ। ਅਗਲੇ ਦਿਨ ਸਾਥੀ ਰਜਿੰਦਰ ਦੂਲੈ ਵੁਲਵਰਹੈਂਪਟਨ ਸਾਨੂੰ ਵਿਗਿਆਨਕ ਜਾਣਕਾਰੀ ਦਾ ਘਰ ਜਿਸ ਨੂੰ 'ਸਪੇਸ ਸੈਂਟਰ' ਕਹਿੰਦੇ ਹਨ, ਵਿਖਾਉਣ ਲਈ ਫਿਰ ਤੋਂ ਲੈਸਟਰ ਲੈ ਗਿਆ ਇਸ ਤਰਾਂ ਇਸ ਫੇਰੀ ਦੌਰਾਨ ਲੈਸਟਰ ਦਾ ਮੇਰਾ ਇਹ ਚੌਥਾ ਗੇੜਾ ਬਣ ਗਿਆ ਉੱਥੇ ਅਸੀਂ ਪੁਲਾੜ ਸਬੰਧੀ ਬਹੁਤ ਜਾਣਕਾਰੀ ਹਾਸਲ ਕੀਤੀ ਉੱਥੇ ਪੁਲਾੜੀ ਸ਼ਹੀਦਾਂ ਦਰਮਿਆਨ ਬੀਬੀ ਕਲਪਨਾ ਚਾਵਲਾ ਦੀ ਫੋਟੋ ਵੀ ਵੇਖਣ ਲਈ ਮਿਲੀ।

ਉਸ ਤੋਂ ਬਾਅਦ 14 ਜੁਲਾਈ ਨੂੰ ਲੰਡਨ ਤੋਂ ਵਾਪਸੀ ਮੌਕੇ ਅਸੀਂ ਰਸਤੇ ਵਿੱਚ ਸ਼ਾਮ ਨੂੰ ਕਰੀਬ ਸਾਢੇ ਸੱਤ ਵਜੇ ਕੁਵੈਂਟਰੀ ਵਿਖੇ ਰੁਕ ਗਏ ਜਿੱਥੇ ਪੰਜਾਬੀ ਲੇਖਕ ਸਭਾ ਕੁਵੈਂਟਰੀ ਅਤੇ ਇੰਡੀਅਨ ਵਰਕਰਜ਼ ਐਸੋਸੀਏਸ਼ਨ ਵੱਲੋਂ ਇੱਕ ਵਿਸ਼ੇਸ਼ ਮੀਟਿੰਗ ਦਾ ਪ੍ਰਬੰਧ ਕੀਤਾ ਹੋਇਆ ਸੀ, ਮੀਟਿੰਗ ਵਿੱਚ ਹੋਰਨਾਂ ਤੋਂ ਇਲਾਵਾ ਸਾਥੀ ਦਵਿੰਦਰ ਨੌਰਾ, ਦਿਲਬਾਗ ਸਿੰਘ ਗਿੱਲ, ਹਰਭਜਨ ਸਿੰਘ ਨਾਹਲ, ਤਰਸੇਮ ਸਿੰਘ ਬੈਂਸ, ਸਰਭਜੀਤ ਸਿੰਘ ਬਣਵੈਤ, ਕੁਲਵਿੰਦਰ ਸੋਹਲ (ਪ੍ਰਧਾਨ, ਪੰਜਾਬੀ ਲੇਖਕ ਸਭਾ ਕੁਵੈਂਟਰੀ), ਦਲਜੀਤ ਸਿੰਘ, ਅਰੁਨ, ਰਾਜਬਲਵਿੰਦਰ, ਐਕਸ. ਐਲ. ਰੇਡੀਓ ਵਾਲਾ ਸਾਥੀ ਗੁਰਸੇਵਕ ਗੁਰਦਾਸਪੁਰੀਆ ਅਦਿ ਨਾਲ ਅੱਧੀ ਰਾਤ ਤੱਕ ਭਰਵੀਂ ਮੀਟਿੰਗ ਹੋਈ ਜਿਸ ਉਪਰੰਤ ਦਵਿੰਦਰ ਨੌਰਾ ਜੀ ਸਾਨੂੰ ਵੁਲਵਰਹੈਂਪਟਨ ਵਾਲੇ ਰਿਸ਼ਤੇਦਾਰਾਂ ਦੇ ਘਰ ਛੱਡ ਗਏ ਅਤੇ ਜਾਂਦੇ ਹੋਏ ਪੰਜਾਬ ਵਾਲੇ ਸਾਥੀਆਂ ਨੂੰ 'ਜੈ ਇਨਸਾਨ' ਕਹਿਣ ਦੀ ਤਾਕੀਦ ਕਰ ਗਏ ਮੀਟਿੰਗ ਵਿੱਚ ਮਿਲੇ ਸਾਥੀ ਗੁਰਸੇਵਕ, ਜੋ ਐਕਸ. ਐਲ. ਰੇਡੀਓ, ਬਰਮਿੰਘਮ ਦੇ ਤਰੱਦਦ ਨਾਲ ਐਕਸ. ਐਲ. ਰੇਡੀਓ 'ਤੇ ਪ੍ਰਸਾਰਤ ਕਰਨ ਵਾਸਤੇ ਅਗਲੇ ਦਿਨ ਮੇਰੀ ਇੰਟਰਵਿਊ ਰੇਡੀਓ ਦੇ ਸਟੂਡੀਓ ਵਿੱਚ ਰਿਕਾਰਡ ਕੀਤੀ ਗਈ। ਅਗਲੀ ਦੁਪਿਹਰ 15 ਜੁਲਾਈ ਨੂੰ ਡਾ. ਹਰੀਸ਼ ਮਲਹੋਤਰਾ ਨਾਲ ਇਸ ਫੇਰੀ ਦੀ ਆਖਰੀ ਮੁਲਾਕਾਤ ਹੋਈ। ਉਸ ਮੀਟਿੰਗ ਦੌਰਾਨ ਭਗਵੰਤ ਸਿੰਘ, ਅਵਤਾਰ ਸਿੰਘ ਤਾਰੀ ਅਟਵਾਲ ਅਤੇ ਲਵਕੇਸ਼ ਜੀ ਵੀ ਹਾਜਰ ਸਨ ਜਿਨ੍ਹਾਂ ਸਾਰਿਆਂ ਵੱਲੋਂ ਸਾਰੇ ਪੰਜਾਬੀ ਸਾਥੀਆਂ ਨੂੰ 'ਜੈ ਇਨਸਾਨ' ਕਹਿੰਦੇ ਹੋਏ ਜ਼ਿੰਦਗੀ ਵਿੱਚ ਫਿਰ ਮਿਲਨ ਦੇ ਵਾਅਦੇ ਨਾਲ ਅਗਲੀ ਸ਼ਾਮ 16 ਜੁਲਾਈ ਨੂੰ ਫਿਰ ਐਮੀਰੇਟ ਏਅਰਲਾਈਨ ਦੇ ਜਹਾਜੇ ਚੜ੍ਹ ਕੇ ਵਾਪਸ ਸੁਨਾਮ ਪਰਤ ਆਏ। ❑❑

94174-23031

## ਅੱਧੀ-ਅੱਧੀ ਰਾਤੀਂ ਵਗਦੇ ਪਾਣੀ, ਵਗਦੇ ਪਾਣੀ ਹੋ

ਮਿੰਨੀ ਕਹਾਣੀ

### ਨਿਹਚਾ

**ਸੁਰਜੀਤ ਮੰਡ**

ਬਾਬਾ ਬਿਕਰਮ ਦਾਸ ਦੀ ਦੂਰ-ਦੂਰ ਤੱਕ ਬਹੁਤ ਮਸ਼ਹੂਰੀ ਸੀ। ਲੋਕ ਖੁੱਲ੍ਹੇ ਦਿਲ ਨਾਲ ਬਾਬਾ ਜੀ ਦੀ ਤਨ, ਮਨ, ਧਨ ਨਾਲ ਸੇਵਾ ਕਰਦੇ ਸਨ। ਵਿਹਲੇ ਰਹਿਣ ਅਤੇ ਹਰਾਮ ਦੀਆਂ ਖਾਣ ਕਰਕੇ ਬਾਬਾ ਜੀ, ਅੱਗੇ ਅਤੇ ਪਿੱਛੇ ਨੂੰ ਜ਼ਿਆਦਾ ਹੀ ਫੈਲਿਆ ਹੋਇਆ ਸੀ। ਉਹ ਲੋਕਾਂ ਨੂੰ ਪੁੱਤਰਾਂ ਦੀ ਦਾਤ ਬਖ਼ਸ਼ਦਾ ਅਤੇ ਕਾਰੋਬਾਰ ਵਧਣ ਦੀਆਂ ਅਸੀਸਾਂ ਦਿੰਦਾ ਸੀ।

ਇੱਕ ਦਿਨ ਮਲਾਗਰ ਸਿੰਘ ਨੂੰ ਉਸ ਦੀ ਮਾਸੀ ਦਾ ਮੁੰਡਾ ਸੋਹਣਾ ਬਾਬੇ ਦੇ ਡੇਰਿਓਂ ਆਉਂਦਾ ਮਿਲ ਪਿਆ।

"ਕੀ ਕਹਿੰਦੈ ਤੇਰਾ ਬਾਬਾ ਜੀ.....।" ਮਲਾਗਰ ਨੇ ਪੁੱਛਿਆ।

"ਉਹਨੇ ਕੀ ਕਹਿਣੈ....।" ਸੋਹਣੇ ਨੇ ਹਾਉਕਾ ਜਿਹਾ ਭਰਦਿਆਂ ਕਿਹਾ। ਕਈ ਦਿਨ ਪਹਿਲਾਂ ਸੋਹਣੇ ਦੀ ਕੋਈ ਮੱਝ ਖੋਲ੍ਹ ਕੇ ਲੈ ਗਿਆ ਸੀ। ਉਹ ਮੱਝ ਬਾਰੇ ਬਾਬੇ ਤੋਂ ਪੁੱਛ ਲੈਣ ਆਇਆ ਸੀ।

"ਬਾਬਾ ਜੀ ਕਹਿੰਦੇ ਮਿਲੂਗੀ ਜਰੂਰ.... ਤੂੰ ਨਿਹਚਾ ਰੱਖ"

"ਨਾ ਐਂ ਦੱਸ ਚਾਰ ਸਾਲ ਹੋਗੇ ਬਾਬਾ ਜੀ ਦੇ ਘਰ ਚੋਰੀ ਹੋਈ ਨੂੰ.... ਉਹਦਾ ਤਾਂ ਅੱਜ ਤੱਕ, ਪਤਾ ਨਹੀਂ ਲੱਗਿਆ, ਤੇਰੀ ਮੱਝ ਉਹ ਕਾਹਦੇ ਨਾਲ ਲੱਭੂਗਾ।" ਮਲਾਗਰ ਨੇ ਕਿਹਾ। ਸੋਹਣਾ ਸੋਚੀਂ ਪੈ ਗਿਆ।

**98554-47866**

ਯਾਦ ਕਰਦਿਆਂ...

### ਮਜ਼ਬ

**ਦਰਸ਼ਨ ਸਿੰਘ ਆਵਾਰਾ**

ਬੰਦਿਆਂ ਵਿੱਚ ਨਾ ਪੈਂਦੀਆਂ ਵੰਡੀਆਂ
ਕਿਤੇ ਨਾ ਦਿਸਦੇ ਝਗੜੇ ਭੰਡੀਆਂ

ਸੱਖੋਂ ਖਿਝਕੇ ਬਾਂਗੋਂ ਚਿੜ ਕੇ
ਖ਼ੂਨ ਫਸਾਦ ਕਿਤੇ ਨਾ ਹੋਂਦਾ

ਜੇਕਰ ਜੱਗ ਵਿੱਚ ਮਜ਼ਬ ਨਾ ਹੋਂਦਾ
ਕੋਈ ਕਿਸੇ ਨੂੰ ਗੈਰ ਨਾ ਦਿਸਦਾ

ਭਾਈਆਂ ਦੇ ਵਿੱਚ ਵੈਰ ਨਾ ਦਿਸਦਾ
ਕੋਈ ਕਿਸੇ ਨੂੰ ਕਾਫਰ ਕਹਿ ਕੇ

ਸੀਨੇ ਵਿੱਚ ਨਾ ਛੁਰੀ ਖ਼ਭੋਂਦਾ
ਜੇ ਜਗ ਵਿੱਚ ਮਜ਼ਬ ਨਾ ਹੋਂਦਾ

ਨਾ ਦਿਸਦੇ ਇਹ ਮਸਜਿਦ ਮੰਦਰ
ਦਿਲ ਝਟਕੀਂਦੇ ਜਿਨ੍ਹਾਂ ਅੰਦਰ

ਨਾ ਸਿਰ ਫਟਦੇ ਜਿਗਰ ਵਨ੍ਹੀਂਦੇ
ਨਾ ਕੋਈ ਰਤ ਕਿਸੇ ਦੀ ਚੋਂਦਾ
...ਜੇਕਰ ਜਗ ਵਿੱਚ ਮਜ਼ਬ ਨਾ ਹੋਂਦਾ

### ਜੋਤਿਸ਼ ਤੇ ਜੋਤਿਸ਼ੀ

ਜੋਤਿਸ਼ੀ ਲੋਕਾਂ ਨੂੰ ਭਾਂਤ-ਭਾਂਤ ਦੇ ਵਹਿਮਾਂ 'ਚ ਪਾਉਂਦੇ ਹਨ, ਇਸ ਲਈ ਅਕਸਰ ਵਹਿਮੀ ਲੋਕ ਹੀ ਜੋਤਿਸ਼ੀਆਂ ਕੋਲ ਜਾਂਦੇ ਹਨ। ਵਹਿਮ-ਭਰਮ ਜਾਂ ਅੰਧ ਵਿਸ਼ਵਾਸ ਕਮਜ਼ੋਰ ਦਿਮਾਗ਼ਾਂ ਦਾ ਧਰਮ ਵੀ ਹੁੰਦਾ ਹੈ ਤੇ ਵਿਗਿਆਨ ਵੀ। ਮਨੁੱਖ ਚਾਹੁੰਦਾ ਹੈ ਕਿ ਉਸ ਦਾ ਜੀਵਨ ਨਿਰਵਿਘਨ ਚੱਲੇ ਤੇ ਜੀਵਨ ਭਰ ਉਸ ਦੀਆਂ ਤਾਜਪੋਸ਼ੀਆਂ ਹੀ ਹੋਣ। ਹਰੇਕ ਮਨੁੱਖ ਹੀ ਅਨਿਸਚਿਤਤਾ ਦੇ ਵਾਤਾਵਰਣ ਵਿੱਚ ਸਥਿਰ ਭਵਿੱਖ ਲਈ ਤਾਂਘ ਕਰਦਾ ਹੈ...ਅਖ਼ਬਾਰਾਂ ਰਸਾਲਿਆਂ ਵਿੱਚ ਰਾਸ਼ੀਫਲ ਛਪਣ ਦਾ ਭੇਦ ਵੀ ਸਹਿਜੇ ਹੀ ਸਮਝਿਆ ਜਾ ਸਕਦਾ ਹੈ। ਸਿਹਤ, ਰੁਜ਼ਗਾਰ, ਧਨ, ਵਪਾਰ, ਜਾਇਦਾਦ, ਪਰਿਵਾਰ, ਰੋਮਾਂਸ, ਵਿਆਹ, ਸੰਤਾਨ, ਪੜ੍ਹਾਈ, ਨੌਕਰੀ, ਤਰੱਕੀ ਆਦਿ ਸਬੰਧੀ ਹਰ ਕੋਈ ਜਾਨਣਾ ਚਾਹੁੰਦਾ ਹੈ ਤੇ ਮਨੁੱਖੀ ਦਿਲਚਸਪੀ ਦੇ ਇਹੀ ਮੁੱਖ ਖੇਤਰ ਹਨ। ਰਾਸ਼ੀਫਲ ਵਿੱਚ ਇਨ੍ਹਾਂ ਵਿੱਚੋਂ ਹਰ ਰੋਜ਼ ਕੁਝ ਸਬੰਧੀ ਆਸਵੰਦ ਵਾਕ ਤੇ ਕੁਝ ਸਬੰਧੀ ਚਿੰਤਾ ਵਾਲੇ ਵਾਕ ਰਲਗਡ ਕਰਕੇ ਛਾਪੇ ਜਾਂਦੇ ਹਨ ਤੇ ਲੋਕ ਆਪਣੇ ਹੀ ਢੰਗ ਨਾਲ ਇਨ੍ਹਾਂ ਦੇ ਅਰਥ ਕੱਢਦੇ ਹਨ। ਮਨੁੱਖ ਧੁਰ ਅੰਦਰੋਂ ਵਹਿਮੀ ਹੈ, ਇਸ ਲਈ ਜੋਤਿਸ਼ ਦਾ ਮਹੱਤਵ ਹੈ।

..ਨਰਿੰਦਰ ਸਿੰਘ ਕਪੂਰ



## ਜਿਨ੍ਹਾਂ ਨੇ ਲੱਗੀ ਤੋੜ ਨਿਭਾਉਣੀ, ਤੁਰਦੇ ਰਹਿੰਦੇ ਉਹ...ਸੰਤੋਖ ਸਿੰਘ ਧੀਰ

### ਖ਼ਿਆਲ ਤੇ ਜਜ਼ਬੇ

*ਖ਼ਿਆਲ ਤੇ ਜਜ਼ਬੇ ਪੰਛੀਆਂ ਵਾਂਗ ਹੁੰਦੇ ਹਨ, ਅਕਾਸ਼ ਵਿਸ਼ਾ ਹੈ। ਖ਼ਿਆਲ ਤੇ ਜਜ਼ਬੇ ਹਿਰਨ ਵਾਂਗ ਹੁੰਦੇ ਹਨ: ਜੰਗਲ ਵਿਸ਼ਾ ਹੈ। ਖ਼ਿਆਲ ਤੇ ਜਜ਼ਬੇ ਸਾਂਭਰ ਵਾਂਗ ਹੁੰਦੇ ਹਨ ਤੇ ਪਹਾੜ ਵਿਸ਼ਾ ਹਨ। ਖ਼ਿਆਲ ਤੇ ਜਜ਼ਬੇ ਸੜਕਾਂ ਵਾਂਗ ਹੁੰਦੇ ਹਨ ਤੇ ਵਿਸ਼ਾ ਉਹ ਸ਼ਹਿਰ ਹੁੰਦਾ ਹੈ, ਜਿਸ ਵੱਲ ਉਹ ਜਾਂਦੀਆਂ ਤੇ ਜਿੱਥੇ ਜਾ ਕੇ ਮਿਲਦੀਆਂ ਹਨ।*

*ਮੇਰੀ ਮਾਤ ਭੂਮੀ ਮੇਰਾ ਵਿਸ਼ਾ ਹੈ। ਮੇਰੇ ਲਈ ਇਸ ਨੂੰ ਲੱਭਣ ਜਾਂ ਚੁਣਨ ਦੀ ਲੋੜ ਨਹੀਂ। ਅਸੀਂ ਮਾਤ ਭੂਮੀ ਨੂੰ ਚੁਣਦੇ, ਮਾਤ ਭੂਮੀ ਸਾਨੂੰ ਸ਼ੁਰੂ ਤੋਂ ਹੀ ਚੁਣ ਲੈਂਦੀ ਹੈ। ਅਕਾਸ਼ ਤੋਂ ਬਿਨਾਂ ਕੋਈ ਉਕਾਬ ਨਹੀਂ ਹੋ ਸਕਦਾ। ਚੱਟਾਨਾਂ ਤੋਂ ਬਿਨਾਂ ਕੋਈ ਪਹਾੜੀ ਬੱਕਰੀਆਂ ਨਹੀਂ ਹੋ ਸਕਦੀਆਂ। ਤੇਜ਼ ਤੇ ਸ਼ੁੱਧ ਜਲ ਧਾਰਾ ਤੋਂ ਬਿਨਾਂ ਕੋਈ ਟਰਾਊਟ ਮੱਛੀ ਨਹੀਂ ਹੋ ਸਕਦੀ। ਹਵਾਈ ਅੱਡੇ ਤੋਂ ਬਿਨਾਂ ਕੋਈ ਹਵਾਈ ਜਹਾਜ਼ ਨਹੀਂ ਹੋ ਸਕਦੇ। ਬਿਲਕੁਲ ਉਸੇ ਤਰ੍ਹਾਂ ਮਾਤ ਭੂਮੀ ਤੋਂ ਬਿਨਾਂ ਕੋਈ ਲੇਖਕ ਨਹੀਂ ਹੋ ਸਕਦਾ।*

*...ਵਿਸ਼ਾ ਸਮਾਨ ਦੇ ਭਰੇ ਸੰਦੂਕ ਵਾਂਗ ਹੈ। ਸ਼ਬਦ ਇਸ ਸੰਦੂਕ ਦੀ ਕੁੰਜੀ ਹਨ ਪਰ ਅੰਦਰਲਾ ਸਮਾਨ ਤੁਹਾਡਾ ਆਪਣਾ ਹੋਣਾ ਚਾਹੀਦਾ ਹੈ ਬੇਗਾਨਾ ਨਹੀਂ।*

...ਰਸੂਲ ਹਮਜ਼ਾਤੋਵ

### ਬੁਰਾ ਹੈ...

ਬੁਰਾ ਹੈ ਮਰਨ ਤੋਂ ਜੀਣਾ, ਕਿਸੇ ਦੀ ਚਾਕਰੀ ਕਰਕੇ
ਗੁਲਾਮੀ ਤੋਂ ਤਾਂ ਮਰ ਜਾਣਾ ਖ਼ਰਾ ਹੈ ਖੁਦਕਸ਼ੀ ਕਰਕੇ

ਚਲੋ ਹੁਣ ਆਪਣੀ ਕਿਸਮਤ ਬਣਾਈਏ, ਆਪ ਹੀ ਆਪਾਂ
ਬਥੇਰੀ ਦੇਖ ਲਈ ਆਪਾਂ ਖੁਦਾ ਦੀ ਬੰਦਗੀ ਕਰਕੇ

ਪਿਆ ਸੀ ਲੰਮੀਆਂ ਤਾਣੀਂ ਮੈਂ, ਕਿਉਂ ਨਾ ਜਾਗਿਆ ਪਹਿਲਾਂ
ਮੈਂ ਸ਼ਰਮਿੰਦਾ ਹਾਂ ਐ ਸੂਰਜ ਇਸੇ ਬੇਹਿੰਮਤੀ ਕਰਕੇ

ਬਰਾਬਰ ਮੌਤ ਦੇ ਹੈ ਜ਼ਿੰਦਗੀ, ਉਹਨਾਂ ਦੀ ਐ ਰੌਸ਼ਨ,
ਜੋ ਆਪਣੀ ਜ਼ਿੰਦਗੀ ਵੀ ਮਾਣਦੇ ਨਈਂ ਜ਼ਿੰਦਗੀ ਕਰਕੇ

...ਗੁਰਦਿਆਲ ਰੌਸ਼ਨ

ਨਾ ਰੌਸ਼ਨਦਾਨ, ਨਾ ਬੂਹਾ ਤੇ ਨਾ ਖਿੜਕੀ ਬਣਾਉਂਦਾ ਹੈ,
ਮੇਰੇ ਹੁਣ ਸ਼ਹਿਰ ਦਾ ਹਰ ਮਿਸਤਰੀ ਕੁਰਸੀ ਬਣਾਉਂਦਾ ਹੈ।

ਐੱਸ. ਤਰਸੇਮ

### ਸੰਤ ਵਾਣੀ...

ਪੰਜਾਬੀ ਟ੍ਰਿਬਿਊਨ, 20 ਅਕਤੂਬਰ 2010

"ਮੈਂ ਤਾਂ ਖਾਲਸਾ ਪੰਥ ਦੀ ਜਨਮ ਭੂਮੀ ਦਾ ਪਾਣੀ ਪੀ ਕੇ ਸੱਚ ਕਿਹਾ ਹੈ ਤੇ ਸੱਚ ਕਹਿਣ ਵਾਲੇ ਦਾ ਹੀ ਸਾਥ ਦੇ ਕੇ ਇੱਕ ਵਾਰ ਫਿਰ ਇਤਿਹਾਸ ਸਿਰਜਿਆ ਹੈ। ਮਨਪ੍ਰੀਤ ਸਾਫ ਅਕਸ ਵਾਲਾ ਬੰਦਾ ਹੈ, ਈਮਾਨਦਾਰ ਹੈ, ਉਸ ਨੇ ਹਮੇਸ਼ਾ ਪੰਜਾਬ ਦੇ ਹਿਤਾਂ ਦੀ ਗੱਲ ਕੀਤੀ ਹੈ।"

(13 ਅਕਤੂਬਰ 2010)

"ਮਨਪ੍ਰੀਤ ਸਬਸਿਡੀਆਂ ਦੇ ਖਿਲਾਫ਼ ਹੈ। ਮੈਂ ਆਮ ਲੋਕਾਂ, ਕਿਸਾਨਾਂ ਤੇ ਗਰੀਬਾਂ ਦੇ ਭਲੇ ਲਈ ਵਚਨ ਬੱਧ ਹਾਂ, ਸਬਸਿਡੀਆਂ ਤੋਂ ਬਿਨਾਂ ਇਨ੍ਹਾਂ ਦਾ ਭਲਾ ਕਿਵੇਂ ਸੰਭਵ ਹੋ ਸਕਦਾ ਹੈ? ਇਸੇ ਲਈ ਮੈਂ ਅਕਾਲੀ ਦਲ ਨਾਲ ਖੜ੍ਹਾ ਹਾਂ"

(9 ਅਕਤੂਬਰ 2010)

'ਸੰਤ' ਅਜੀਤ ਸਿੰਘ,
ਵਿਧਾਇਕ, ਆਨੰਦਪੁਰ ਸਾਹਿਬ,

ਨਸ਼ਤਰਾਂ



ਜਗਸੀਰ ਜੀਦਾ

ਸੰਤ ਸਿਆਸਤ ਦੇ ਧੁਰੇ ਦੇ ਨਾਲ ਘੁੰਮ ਗਏ
ਸੰਗਤੇ 'ਸਿਆਣੀ' ਬਣੀਏ

ਤਰਕਸ਼ੀਲ ਟੱਪੇ

### ਜਿੰਦੇ ਮੇਰੀਏ

ਬਾਬੇ ਡੁੱਬ ਦਰਿਆ ਦੇ ਵਿਚ ਮਰਗੇ,
ਸੰਗਤਾਂ ਨੂੰ ਤਾਰ ਗਏ, ਜਿੰਦੇ ਮੇਰੀਏ।

ਉਹ ਤਾਂ ਮਾਰਦੇ ਹੱਕਾਂ 'ਤੇ ਸਾਡੇ ਡਾਕਾ,
ਫ਼ਰਜਾਂ ਦੀ ਦੇ ਕੇ ਸਿੱਖਿਆ, ਜਿੰਦੇ ਮੇਰੀਏ।

ਮਿਹਨਤ ਹੱਡ ਭੰਨਵੀਂ ਗੁਜ਼ਾਰਾ ਨਹੀਂ ਚਲਦਾ,
ਸੰਤ ਵਿਹਲੇ ਮੌਜ ਲੁੱਟਦੇ, ਜਿੰਦੇ ਮੇਰੀਏ।

ਮੱਥਾ ਟੇਕਦਿਆਂ ਦੇ ਮੱਥੇ ਸਾਡੇ ਘਸ ਗਏ,
ਵਿਹਲੜਾਂ ਦੇ ਵੱਗ ਫਿਰਦੇ, ਜਿੰਦੇ ਮੇਰੀਏ।

ਖੇਤੀਂ ਰੁਲ਼ਗੇ ਕਮਾਈਆਂ ਅਸੀਂ ਕਰਦੇ,
ਏ. ਸੀ. 'ਚ ਸੰਤ ਨਾਮ ਜਪਦੇ, ਜਿੰਦੇ ਮੇਰੀਏ।

ਪੂਰਨ ਕਾਉਂਕੇ
98157-34540

# ਗਰੀਬਾਂ ਤੋਂ ਦੂਰ ਦਵਾਈਆਂ

ਡਾ. ਸ਼ਿਆਮ ਸੁੰਦਰ ਦੀਪਤੀ



ਦਵਾਈ ਮਨੁੱਖੀ ਵਿਕਾਸ ਦੀ ਵਿਲੱਖਣ ਪ੍ਰਾਪਤੀ ਹੈ, ਇਹ ਕਥਨ ਬਿਲਕੁਲ ਢੁਕਵਾਂ ਹੈ ਕਿ ਦਵਾਈ ਅਜਿਹੀ ਚੀਜ਼ ਹੈ, ਜੋ ਸਿਰਫ ਮਨੁੱਖਾਂ ਦੇ ਹਿੱਸੇ ਆਈ ਹੈ ਨਾ ਕਿ ਕਿਸੇ ਹੋਰ ਜੀਵ ਦੇ (ਭਾਵੇਂ ਮਨੁੱਖ ਦੇ ਪਾਲਤੂ ਜਾਨਵਰ ਵੀ ਦਵਾਈ ਇਸਤੇਮਾਲ ਕਰਦੇ ਹਨ ਤੇ ਨਿਸਚਿਤ ਹੀ ਉਹ ਦਵਾਈਆਂ ਜਾਨਵਰਾਂ ਨੇ ਨਹੀਂ ਸਗੋਂ ਮਨੁੱਖ ਨੇ ਖੋਜੀਆਂ ਹਨ) ਦਵਾਈ ਦਾ ਮਨੁੱਖ ਨਿਸ਼ਾਨਾ ਮਨੁੱਖ ਦੀ ਜ਼ਿੰਦਗੀ ਵਿੱਚ ਦੁੱਖ ਦਰਦ ਘਟਾ ਕੇ, ਜ਼ਿੰਦਗੀ ਨੂੰ ਆਨੰਦਮਈ ਬਣਾਉਣਾ ਹੈ। ਮਨੁੱਖ ਨੇ ਆਪਣੀ ਸਭਿਅਤਾ ਦੇ ਆਰੰਭ ਤੋਂ ਹੀ ਇਸ ਦੇ ਯਤਨ ਆਰੰਭੇ ਹਨ। ਉਹ ਭਾਵੇਂ ਉਸ ਦੇ ਨਿਗੂਣੀ ਸਮਝ ਅਨੁਸਾਰ ਅਵਿਗਿਆਨਕ ਸਨ ਪਰ ਇਹ ਯਤਨ ਆਪਣੇ ਆਪ 'ਚ ਉਸ ਦੀ ਇਸ ਸੋਚ ਦੇ ਸੂਚਕ ਸਨ ਕਿ ਮਨੁੱਖ ਆਪਣੀ ਜ਼ਿੰਦਗੀ ਨੂੰ ਸੁਖਾਲੀ ਬਣਾਉਣਾ ਚਾਹੁੰਦਾ ਹੈ। ਹੌਲੀ-ਹੌਲੀ ਉਹ ਪੂਰੇ ਵਿਗਿਆਨਕ ਢੰਗ ਤਰੀਕਿਆਂ ਨਾਲ ਇਸ ਰਾਹ ਤੁਰਿਆ। ਅਜੋਕੇ ਸਮੇਂ ਦਾ ਦ੍ਰਿਸ਼ ਏਨਾ ਸੁਖਾਵਾਂ ਨਹੀਂ ਹੈ। ਅੱਜ ਅਸੀਂ ਕਹਿ ਸਕਦੇ ਹਾਂ ਕਿ ਦੁਨੀਆਂ ਦੀ ਕੇਵਲ ਇੱਕ ਤਿਹਾਈ ਆਬਾਦੀ ਨੂੰ ਹੀ ਦਵਾਈ 'ਨਸੀਬ' ਹੁੰਦੀ ਹੈ ਤੇ ਸਾਡੇ 'ਮਹਾਨ' ਭਾਰਤ ਵਿੱਚ ਤਕਰੀਬਨ 56 ਫੀਸਦੀ ਲੋਕ ਅਜਿਹੇ ਹਨ, ਜੋ ਬੀਮਾਰ ਹੋਣ ਦੀ ਹਾਲਤ ਵਿੱਚ ਦਵਾਈ ਲੈਣ ਦੇ ਸਮਰਥ ਨਹੀਂ ਭਾਵ ਇਹ ਕਿ ਦਵਾਈ ਉਨ੍ਹਾਂ ਦੀ ਪਹੁੰਚ ਤੋਂ ਬਾਹਰ ਹੈ।

ਜਿੱਥੋਂ ਤੱਕ ਭਾਰਤ ਦਾ ਸਵਾਲ ਹੈ, ਸਾਡੇ ਕੋਲ ਆਯੁਰਵੈਦਿਕ ਦਵਾਈਆਂ (ਜੜੀ-ਬੂਟੀਆਂ) ਦੀ ਇੱਕ ਖਾਸ ਪਰੰਪਰਾ ਹੈ। ਭਾਵੇਂ ਦੇਸ਼ ਦੀ 'ਆਜ਼ਾਦੀ' ਤੋਂ ਪਹਿਲਾਂ ਇਸ ਦੀ ਵਿਧੀਵਤ ਪੜ੍ਹਾਈ ਦੀ ਪਰੰਪਰਾ ਨਹੀਂ ਰਹੀ ਤੇ ਇਹ ਖਾਨਦਾਨੀ ਜਾਂ ਗੁਰੂ ਚੇਲਾ ਪਰੰਪਰਾ 'ਚ ਹੀ ਰਹੀ ਹੈ। ਵੈਦ-ਹਕੀਮਾਂ ਨੇ ਕੁਝ ਆਯੁਰਵੈਦ ਦੇ ਗ੍ਰੰਥਾਂ ਤੇ ਆਪਣੇ ਨਿਜੀ ਤਜਰਬਿਆਂ ਨਾਲ ਇਸ ਨੂੰ ਅੱਗੇ ਤੋਰਿਆ, ਜਿਸ ਤੋਂ ਮਾਨਵਤਾ ਨੂੰ ਕਾਫੀ ਫਾਇਦਾ ਹੋਇਆ। ਇਸ ਪ੍ਰਣਾਲੀ 'ਚ ਜੁੜੇ ਵੈਦ-ਹਕੀਮ ਆਪਣੇ ਕਾਰਜ ਪ੍ਰਤੀ ਸਮਰਪਤ ਸਨ। ਲੋਕਾਂ ਦੇ ਦੁੱਖ ਦਰਦ ਦੂਰ ਕਰਨਾ ਉਨ੍ਹਾਂ ਦੀ ਪਹਿਲੀ ਸਾਰਥਕ ਜ਼ਿੰਮੇਵਾਰੀ ਸੀ। ਸਾਡੇ ਦੇਸ਼ ਵਾਂਗ ਹੀ ਯੂਨਾਨ, ਮਿਸਰ, ਰੋਮ ਤੇ ਚੀਨ ਵਿੱਚ ਵੀ ਆਪੋ ਆਪਣੇ ਪੱਧਰ ਤੇ ਆਪਣੇ ਹਿਸਾਬ ਨਾਲ ਸਿਹਤ ਤੇ ਦਵਾਈ ਪ੍ਰਣਾਲੀ ਵਿਕਸਤ ਹੋਈ।

ਸਾਡੇ ਦੇਸ਼ 'ਚ ਜਦ ਈਸਟ ਇੰਡੀਆ ਕੰਪਨੀ ਆਈ ਤਾਂ ਉਸ ਦੇ ਨਾਲ ਹੀ ਪੱਛਮੀ ਸਭਿਅਤਾ ਨਾਲ ਜੁੜੀ ਸਿਹਤ ਪ੍ਰਣਾਲੀ ਦੇ ਡਾਕਟਰ ਵੀ ਆਏ। ਇਹ ਕੰਪਨੀ ਜਦ ਦੇਸ਼ ਤੇ ਆਪਣਾ ਕਬਜਾ ਜਮਾਉਣ ਲੱਗੀ ਤਾਂ ਪਹਿਲੀ ਵਾਰ ਉਨ੍ਹਾਂ ਨੇ ਭਾਰਤ 'ਚ ਪੱਛਮੀ ਮੈਡੀਸਨ ਦਾ ਪ੍ਰਚਾਰ ਸ਼ੁਰੂ ਕੀਤਾ। ਸਿੱਟੇ ਵਜੋਂ ਮੈਡੀਕਲ ਕਾਲਜ ਕਲਕੱਤਾ ਦੀ ਸਥਾਪਨਾ ਹੋਈ। ਅੱਜ ਅਸੀਂ ਇਸ ਪ੍ਰਣਾਲੀ (ਪ੍ਰਣਾਲੀ) ਨੂੰ ਅੰਗਰੇਜ਼ੀ ਤੇ ਦੇਸੀ ਦਵਾਈਆਂ (ਭਾਰਤੀ) ਦੇ ਨਾਂ ਨਾਲ ਪ੍ਰਚੱਲਤ ਰੂਪ ਵਿੱਚ ਜਾਣਦੇ ਹਾਂ। ਇਸੇ ਤਰ੍ਹਾਂ ਸਾਡੇ ਦੇਸ਼ 'ਚ ਅਜੋਕਾ ਦ੍ਰਿਸ਼ ਇਹ ਹੈ ਕਿ ਅੰਗਰੇਜ਼ੀ ਸਿਹਤ ਪ੍ਰਣਾਲੀ ਤੇ ਇਸ ਦੀਆਂ ਦਵਾਈਆਂ ਦਾ ਪ੍ਰਭਾਵ ਪਹਿਲੇ ਨੰਬਰ ਤੇ ਹੈ ਜਦਕਿ ਦੇਸੀ, ਹੋਮੀਓਪੈਥੀ, ਯੋਗਾ ਤੇ ਹੋਰ ਪ੍ਰਣਾਲੀਆਂ ਨਾਲੋ ਨਾਲ ਚੱਲ ਰਹੀਆਂ ਹਨ ਤੇ ਆਪਣੇ ਮੁਤਾਬਕ ਪ੍ਰਚੱਲਤ ਹਨ। ਅੰਗਰੇਜ਼ੀ ਸਿਹਤ ਪ੍ਰਣਾਲੀ ਦੇ ਪ੍ਰਮੁੱਖ ਥਾਂ ਗ੍ਰਹਿਣ ਕਰਨ ਦਾ ਕਾਰਣ ਆਜ਼ਾਦੀ ਤੋਂ ਬਾਅਦ ਉਸ ਨੂੰ ਹੂ-ਬ-ਹੂ ਅਪਨਾਉਣਾ ਹੈ। ਇਸ ਦੀ ਖੋਜ ਤੇ ਕਾਰਜ ਵਿਧੀ ਨੂੰ ਸਰਕਾਰ ਦੀ ਸਰਪ੍ਰਸਤੀ ਹਾਸਲ ਹੈ। ਭਾਰਤੀ ਲੋਕਾਂ ਨੇ ਭਾਵੇਂ ਇੱਕ ਲੰਮਾ ਸਮਾਂ ਆਯੁਰਵੈਦਿਕ ਦਵਾਈ ਦੇ ਪ੍ਰਭਾਵ ਵਿੱਚ ਗੁਜ਼ਾਰਿਆ ਹੈ ਪਰ ਫਿਰ ਵੀ ਅੰਗਰੇਜ਼ੀ ਦਵਾਈਆਂ ਦੀ ਗ੍ਰਿਫ਼ਤ ਹੁਣ ਇਨ੍ਹਾਂ ਤੇ ਭਾਰੂ ਹੈ। ਅੰਗਰੇਜ਼ੀ ਦਵਾਈਆਂ ਦੇ ਭਾਰੂ ਪ੍ਰਭਾਵ ਦੇ ਚਲਦਿਆਂ ਲੋਕ ਮਨਾਂ 'ਚ ਅਜੇ ਵੀ ਇਨ੍ਹਾਂ ਪ੍ਰਤੀ ਕਈ ਤਰ੍ਹਾਂ ਦੇ ਭਰਮ-ਭੁਲੇਖੇ ਤੇ ਵਹਿਮ-ਭਰਮ ਘਰ ਕਰੀ ਬੈਠੇ ਹਨ। ਜਿਵੇਂ ਇਨ੍ਹਾਂ ਦਾ ਗਰਮ ਹੋਣਾ, ਵੱਧ ਬੁਰਾ ਅਸਰ, ਖਾਣ ਦਾ ਆਦੀ ਹੋਣਾ ਆਦਿ ਜਦਕਿ ਦੇਸੀ ਦਵਾਈ ਨੂੰ 'ਬੁਰੇ ਪ੍ਰਭਾਵਾਂ' ਤੋਂ ਦੂਰ ਮੰਨਿਆ-ਪ੍ਰਚਾਰਿਆ ਜਾਂਦਾ ਹੈ। ਅਸਲ 'ਚ ਇਹ ਦੋਵੇਂ ਧਾਰਨਾਵਾਂ ਹੀ ਗਲਤ ਹਨ।

ਅੰਗਰੇਜ਼ੀ ਇਲਾਜ ਪ੍ਰਣਾਲੀ ਜਾਂ ਸਹੀ ਅਰਥਾਂ 'ਚ ਆਧੁਨਿਕ ਮੈਡੀਸਨ (ਐਲੋਪੈਥੀ) ਦਾ, ਇਸ ਦੇ ਪ੍ਰਚਾਰ ਪਸਾਰ ਤੇ ਗਲਤ ਧਾਰਨਾਵਾਂ ਦੇ ਬਾਵਜੂਦ ਵੀ ਇਸ ਦੀਆਂ ਕੁਝ ਖ਼ੂਬੀਆਂ ਵੀ ਹਨ। ਇਹ ਪ੍ਰਣਾਲੀ ਜ਼ਿਆਦਾ ਵਿਗਿਆਨਕ ਹੈ, ਵਿਸ਼ਵ ਸਿਹਤ ਸੰਸਥਾ ਦੇ ਪੱਧਰ ਤੋਂ ਵੀ ਇਹ ਪ੍ਰਣਾਲੀ ਇੱਕ ਵਿਧੀਵਤ ਖੋਜ ਪ੍ਰਣਾਲੀ ਨਾਲ ਜੁੜੀ ਹੋਈ ਹੈ। ਆਮ ਲੋਕਾਂ ਦੀ ਸਮਝ ਅਨੁਸਾਰ ਇਹ ਛੇਤੀ ਆਰਾਮ ਪਹੁੰਚਾਉਣ ਵਾਲੀ ਤੇ ਐਮਰਜੈਂਸੀ ਹਾਲਤਾਂ 'ਚ ਕਾਰਗਰ ਹੈ। ਸਭ ਤੋਂ ਵੱਡੀ ਗੱਲ ਹੈ,



ਇਸ ਨਾਲ ਜੁੜੀ ਸਰਜਰੀ। ਆਧੁਨਿਕ ਮੈਡੀਸਨ ਦੀਆਂ ਇਨ੍ਹਾਂ ਖ਼ੂਬੀਆਂ ਦਾ ਇੱਕ ਪੱਖ ਹੈ: ਇਸ ਨਾਲ ਜੁੜੀਆਂ ਦਵਾਈਆਂ ਜਿਹੜੀਆਂ ਇੱਕ ਵੱਡੀ ਅੰਤਰਰਾਸ਼ਟਰੀ ਸਨਅਤ ਦਾ ਹਿੱਸਾ ਹਨ ਤੇ ਵਪਾਰ ਦੇ ਘੇਰੇ 'ਚ ਆ ਕੇ ਸਭਨਾਂ ਲੋਕਾਂ ਦੇ ਤੱਕ ਨਹੀਂ ਪਹੁੰਚ ਸਕਦੀਆਂ। ਸਾਡੇ ਦੇਸ਼ ਵਿੱਚ ਸਿਹਤ ਸੰਵਿਧਾਨਕ ਤੌਰ ਤੇ ਤਾਂ ਦੇਸ਼ ਦੇ ਨਾਲ-ਨਾਲ ਰਾਜਾਂ ਦੀ ਇੱਕ ਜ਼ਿੰਮੇਵਾਰੀ ਹੈ। ਇਸ ਤਰ੍ਹਾਂ ਇਸ ਸੰਵਿਧਾਨਕ ਜ਼ਿੰਮੇਵਾਰੀ ਤਹਿਤ ਸਰਕਾਰ ਹੌਲੀ-ਹੌਲੀ ਆਯੁਰਵੈਦਿਕ ਮੈਡੀਸਨ ਨੂੰ ਆਪਣੀ ਸਰਪ੍ਰਸਤੀ ਹੇਠ ਲਿਆ ਰਹੀ ਹੈ। ਲੋਕਾਂ ਦੀ ਸਿਹਤ ਲਈ ਸਰਕਾਰੀ ਜ਼ਿੰਮੇਵਾਰੀ ਦਰਜ ਹੋਣ ਦੇ ਨਜ਼ਰੀਏ ਤੋਂ ਹੁਣ ਸੁਆਲ ਪੈਦਾ ਹੁੰਦਾ ਹੈ ਕਿ ਸਿਹਤ ਸੇਵਾਵਾਂ ਦਾ ਘੇਰਾ ਦੇਸ਼ ਦੇ ਸਾਰੇ ਲੋਕਾਂ ਤੱਕ ਹੈ ਪਰ ਸਾਡੇ ਦੇਸ਼ ਵਿੱਚ ਇੱਕ ਪਾਸੇ ਸਰਕਾਰੀ ਮਸ਼ੀਨਰੀ ਤੇ ਢਾਂਚਾ ਹੈ, ਜਿਸ ਰਾਹੀਂ ਲੋਕਾਂ ਨੂੰ ਸਿਹਤ ਸਹੂਲਤਾਂ ਮੁਹੱਈਆ ਕਰਵਾਈਆਂ ਜਾਂਦੀਆਂ ਹਨ, ਜਿਸ ਤਹਿਤ ਸਰਕਾਰੀ ਮੈਡੀਕਲ ਕਾਲਜ, ਜਿਲ੍ਹਾ ਹਸਪਤਾਲ, ਤਹਿਸੀਲ ਪੱਧਰੀ ਕਮਿਊਨਿਟੀ ਹੈਲਥ ਸੈਂਟਰ, ਮੁਢਲੇ ਸਿਹਤ ਕੇਂਦਰ ਤੇ ਸਬ ਸੈਂਟਰ ਹਨ। ਦੂਸਰੇ ਪਾਸੇ ਪ੍ਰਾਈਵੇਟ ਖੇਤਰ ਦਾ ਬਹੁਤ ਵੱਡਾ ਫੈਲਾਅ ਹੈ। ਜਿਸ ਅਧੀਨ ਅਨਪੜ੍ਹ, ਨੀਮ ਹਕੀਮ, ਆਰ.ਐੱਮ.ਪੀ. ਤੋਂ ਲੈ ਕੇ ਪ੍ਰਾਈਵੇਟ ਕਲੀਨਿਕ ਹਸਪਤਾਲ, ਵੱਡੇ ਘਰਾਣਿਆਂ/ਟਰੱਸਟਾਂ ਦੇ ਕਾਰਪੋਰੇਟ ਮਲਟੀਸਪੈਸ਼ਲਿਟੀ ਹਸਪਤਾਲ ਹਨ, ਇਹ ਵੀ ਵੇਖਣ ਵਿੱਚ ਆਇਆ ਹੈ ਕਿ ਦੇਸ਼ ਦੇ ਬਹੁਤ ਸਾਰੇ ਰਾਜਾਂ ਵਿੱਚ ਪ੍ਰਾਈਵੇਟ ਸੈਕਟਰ 'ਚ ਮਰੀਜਾਂ ਦੀ ਆਮਦ ਸਰਕਾਰੀ ਹਸਪਤਾਲਾਂ ਜਾਂ ਸਿਹਤ ਕੇਂਦਰਾਂ ਨਾਲੋਂ ਕਿਤੇ ਵੱਧ ਹੈ। ਇੱਕ ਸਰਵੇਖਣ ਮੁਤਾਬਕ 80 ਫੀਸਦੀ ਲੋਕ ਆਪਣੀ ਬਿਮਾਰੀ ਦੇ ਇਲਾਜ ਲਈ ਪ੍ਰਾਈਵੇਟ ਕਲੀਨਿਕਾਂ ਤੇ ਜਾਂਦੇ ਹਨ ਤੇ ਦਾਖਲੇ ਲਈ ਸਰਕਾਰੀ ਤੇ ਪ੍ਰਾਈਵੇਟ ਦਾ ਅੰਕੜਾ ਅੱਧੋ-ਅੱਧ ਹੈ।

ਵੱਡੀ ਗਿਣਤੀ 'ਚ ਮਰੀਜ਼ਾਂ ਦਾ ਪ੍ਰਾਈਵੇਟ ਕਲੀਨਿਕਾਂ 'ਚ ਜਾਣਾ ਸਰਕਾਰੀ ਸਿਹਤ ਤੰਤਰ ਦੀ ਕਾਰਗੁਜ਼ਾਰੀ ਤੇ ਕਿੰਤੂ ਲਗਾਉਂਦਾ ਹੈ, ਜਿੱਥੇ ਹਰ 5000 ਦੀ ਆਬਾਦੀ ਪਿੱਛੇ ਪੇਂਡੂ ਡਿਸਪੈਂਸਰੀ ਹੋਣ ਦੇ ਬਾਵਜੂਦ ਪ੍ਰਾਈਵੇਟ ਖੇਤਰ ਦਿਨੋ ਦਿਨ ਵਧੇਰੇ ਪ੍ਰਫੁੱਲਿਤ ਕਿਉਂ ਹੋ ਰਿਹਾ ਹੈ ? ਸਿਹਤ ਸਹੂਲਤਾਂ ਦੇ ਖੇਤਰ ਵਿੱਚ ਦਵਾਈ ਦੀ ਅਹਿਮ ਭੂਮਿਕਾ ਹੈ। ਦਵਾਈ ਦੀ ਲੋੜ ਹਰੇਕ ਹਾਲਤ ਵਿੱਚ ਹੈ। ਚਾਹੇ ਉਹ ਮੈਡੀਕਲ ਸਮੱਸਿਆ ਹੋਵੇ ਜਾਂ ਸਰਜਰੀ ਦੀ। ਦੇਸ਼ ਨੇ ਆਜ਼ਾਦੀ ਮਿਲਣ ਉਪਰੰਤ ਜਿੱਥੇ ਇੱਕ ਪਾਸੇ ਸਰਕਾਰੀ ਢਾਂਚਾ ਉਸਾਰਿਆ, ਕੌਮੀ ਸਿਹਤ ਪ੍ਰੋਗਰਾਮ ਬਣਾਏ, ਉੱਥੇ 1954 ਵਿੱਚ ਵਿਸ਼ਵ ਸਿਹਤ ਸੰਸਥਾ ਤੇ ਯੂਨੀਸੈੱਫ ਦੀ ਅਗਵਾਈ ਵਿੱਚ ਦਵਾਈਆਂ ਦਾ ਇੱਕ ਕਾਰਖਾਨਾ ਵੀ ਲਗਾਇਆ। ਇਸ ਤੋਂ ਬਾਅਦ ਸੋਵੀਅਤ ਸੰਘ ਦੇ ਸਹਿਯੋਗ ਨਾਲ ਇੰਡੀਅਨ ਡਰੱਗ ਐਂਡ ਫਾਰਮੇਸਿਉਟੀਕਲ ਲਿਮਿਟਡ ਦੇ ਨਾਂ ਹੇਠ ਰਿਸ਼ੀਕੇਸ਼, ਚੇਨਈ ਤੇ ਹੈਦਰਾਬਾਦ ਵਿੱਚ ਕਾਰਖਾਨੇ ਵੀ ਲੱਗੇ। ਉਨ੍ਹਾਂ ਸਮਿਆਂ 'ਚ ਆਈ.ਡੀ.ਪੀ. ਐੱਲ. ਰਿਸ਼ੀਕੇਸ਼, ਏਸ਼ੀਆ ਦੀ ਸਭ ਤੋਂ ਵੱਡੀ ਦਵਾ ਕੰਪਨੀ ਸੀ। ਆਜ਼ਾਦੀ ਤੋਂ ਪਹਿਲਾਂ ਭਾਰਤ ਸਿਰਫ਼ ਬਾਹਰੋਂ ਹੀ ਦਵਾਈਆਂ ਬਰਾਮਦ ਕਰਦਾ ਸੀ ਕਿਉਂਕਿ ਉਸ ਦੀ ਇਲਾਜ ਪ੍ਰਣਾਲੀ ਹੀ ਵਿਦੇਸ਼ੀ ਸੀ। ਜਦ ਦੇਸ਼ ਸਵੈ ਨਿਰਭਰਤਾ ਵੱਲ ਵਧਣ ਲੱਗਾ ਤਾਂ ਇਸ ਸਬੰਧ 'ਚ ਕਈ ਕਾਨੂੰਨ ਬਣੇ। ਇਸ ਵਿੱਚ ਮਹੱਤਵਪੂਰਨ ਕਾਨੂੰਨ ਸੀ: ਇੰਡੀਅਨ ਪੇਟੈਂਟ ਐਕਟ 1970 ਤੇ ਫਿਰ ਕੌਮੀ ਦਵਾਈ ਨੀਤੀ 1978, ਜਿਨ੍ਹਾਂ ਨੇ ਇਸ ਦਿਸ਼ਾ 'ਚ ਕਈ ਕਾਰਗਰ ਉਪਰਾਲੇ ਕੀਤੇ।

ਇੰਡੀਅਨ ਪੇਟੈਂਟ ਐਕਟ ਦਾ ਮੁੱਖ ਮਕਸਦ ਸੀ ਕਿ ਦੇਸ਼ ਵਿੱਚ ਪੈਦਾ ਕੀਤਾ ਕੋਈ ਵੀ ਰਸਾਇਣ, ਜੋ ਦਵਾਈ ਲਈ ਵਰਤਿਆ ਜਾਵੇਗਾ, ਉਹ ਪੇਟੈਂਟ ਨਹੀਂ ਹੋਵੇਗਾ ਤਾਂ ਜੋ ਉਹ ਛੇਤੀ ਤੇ ਘੱਟ ਮੁੱਲ ਵਿੱਚ ਲੋਕਾਂ ਤੱਕ ਪਹੁੰਚ ਸਕੇ ਜਦਕਿ ਵਿਦੇਸ਼ਾਂ 'ਚ ਬਣਨ ਵਾਲੀਆਂ ਦਵਾਈਆਂ 10-12 ਸਾਲ ਦੇ ਪੇਟੈਂਟ ਅਧੀਨ ਰਹਿੰਦੀਆਂ ਸਨ ਤੇ ਫਿਰ ਕਿਸੇ ਹੋਰ ਦੇਸ਼ ਵਿੱਚ ਪਹੁੰਚ ਜਾਂਦੀਆਂ ਸਨ, ਜਿਵੇਂ ਟੀ.ਬੀ. ਵਰਗੀ ਖ਼ਤਰਨਾਕ ਬਿਮਾਰੀ ਨੂੰ ਖਤਮ ਕਰਨ ਵਰਗੀ ਦਵਾਈ ਰਿਫੈਂਪੀਸਿਨ ਜੋ 1974 ਵਿੱਚ ਵਿਦੇਸ਼ਾਂ 'ਚ ਮਿਲਣ ਲੱਗ ਗਈ ਸੀ, ਭਾਰਤ ਵਿੱਚ 1980 ਵਿੱਚ ਪਹੁੰਚੀ। ਭਾਰਤ ਨੇ ਦਵਾਈ ਦੇ ਖੇਤਰ 'ਚ ਆਤਮ ਨਿਰਭਰਤਾ ਹਾਸਲ ਕਰਨ ਲਈ 1978 ਦੀ ਕੌਮੀ ਦਵਾਈ ਨੀਤੀ ਨੇ ਅਹਿਮ ਭੂਮਿਕਾ ਨਿਭਾਈ। ਦਵਾਈ ਨੀਤੀ ਦੇ ਅਹਿਮ ਨੁਕਤੇ ਸਨ ਕਿ ਦੇਸ਼ ਆਪਣੀਆਂ ਪਬਲਿਕ ਸੈਕਟਰ ਦੀਆਂ ਦਵਾਈ ਕੰਪਨੀਆਂ ਲਗਾਵੇ ਤੇ ਕੁਝ ਕੁ ਦਵਾਈਆਂ ਦੀ ਪੈਦਾਵਾਰ ਸਿਰਫ਼ ਸਰਕਾਰੀ ਖ਼ੇਤਰ ਦੇ ਹੱਥ 'ਚ ਰਹੇ। ਸਭ ਤੋਂ ਮਹੱਤਵਪੂਰਨ ਪਹਿਲੂ ਇਹ ਸੀ ਕਿ ਸਾਰੀਆਂ ਦਵਾਈ ਕੰਪਨੀਆਂ, ਪ੍ਰਾਈਵੇਟ ਖੇਤਰ ਦੀਆਂ ਕੰਪਨੀਆਂ ਸਮੇਤ 10 ਦਵਾਈਆਂ ਦੇ ਨਾਲ-ਨਾਲ ਇੱਕ ਦਵਾਈ ਖੁੱਲ੍ਹੀ ਤੇ ਬਹੁਤਾਤ ਵਿੱਚ ਬਣਾਵੇ (ਬਲਕ ਡਰਗ) ਜਿਸ ਦਾ ਮਕਸਦ ਸੀ ਕਿ ਖੁੱਲ੍ਹੀ ਦਵਾਈ ਨੂੰ ਛੋਟੀਆਂ ਘਰੇਲੂ ਸਨਅਤਾਂ ਖਰੀਦ ਕੇ ਅੱਗੋਂ ਗੋਲੀਆਂ ਕੈਪਸੂਲ ਬਣਾ ਕੇ ਮਾਰਕੀਟ ਵਿੱਚ ਵੇਚ ਸਕਣ।

ਇਸ ਤਰ੍ਹਾਂ ਕੌਮੀ ਦਵਾਈ ਨੀਤੀ ਦਾ ਕੇਂਦਰੀ ਮਕਸਦ ਸੀ: ਆਤਮ ਨਿਰਭਰਤਾ ਤੇ ਕੋਈ ਵੀ ਦਵਾਈ ਕੰਪਨੀ ਮਨਮਾਨੀ ਨਾ ਕਰ ਸਕੇ। ਪਬਲਿਕ ਸੈਕਟਰ ਦੀਆਂ ਦਵਾਈ ਕੰਪਨੀਆਂ ਨੂੰ ਹੁਲਾਰਾ ਦੇਣ ਲਈ ਸਰਕਾਰ ਵੱਲੋਂ ਸਰਕਾਰੀ ਡਿਸਪੈਂਸਰੀਆਂ ਅਤੇ ਹਸਪਤਾਲਾਂ ਲਈ ਦਵਾਈ ਖਰੀਦਣਾ ਵੀ ਲਾਜ਼ਮੀ ਬਣਾਇਆ ਗਿਆ। ਇਸ ਤਹਿਤ ਇੱਕ ਸਮਾਂ ਸੀ ਜਦੋਂ ਭਾਰਤ

ਦੀਆਂ ਇਹ ਕੰਪਨੀਆਂ ਦੇਸ਼ ਦੀ 70 ਫੀਸਦੀ ਲੋੜ ਪੂਰੀ ਕਰ ਰਹੀਆਂ ਸਨ। ਨਾਲ ਹੀ ਸਰਕਾਰੀ ਨੀਤੀ ਤਹਿਤ ਦਵਾਈ ਨੂੰ ਬਰਾਂਡ ਨਾਂ ਦੀ ਬਜਾਏ ਜੈਨਰਿਕ ਨਾਂ ਨਾਲ ਦਵਾਈਆਂ ਬਣਾਉਣ ਦੇ ਆਦੇਸ਼ ਹੋਏ (ਜਿਸ ਤਰ੍ਹਾਂ ਕਰੋਸਿਨ ਇੱਕ ਕੰਪਨੀ ਦਾ ਬਰਾਂਡ ਨਾਂ ਹੈ ਤੇ ਪੈਰਾਸਿਟਾਮੋਲ ਉਸ ਦਾ ਜੈਨਰਿਕ ਨਾਂ ਹੈ ), ਇਨ੍ਹਾਂ ਦਾ ਅਸਰ ਇਸ ਤੱਥ ਤੋਂ ਪਤਾ ਲੱਗ ਸਕਦਾ ਹੈ ਕਿ ਜੋ ਦਵਾਈਆਂ 70ਵੇਂ ਦਹਾਕੇ ਵਿੱਚ ਸਨ, 80ਵੀਂ ਦੇ ਦਹਾਕੇ ਵਿੱਚ ਉਸ ਤੋਂ ਵੀ ਘੱਟ ਹੋ ਗਈਆਂ।

ਕੌਮੀ ਦਵਾਈ ਨੀਤੀ ਤੋਂ ਫੌਰਨ ਬਾਅਦ ਦਵਾਈਆਂ ਦੀਆਂ ਕੀਮਤਾਂ ਨੂੰ ਕਾਬੂ ਹੇਠ ਰੱਖਣ ਵਾਸਤੇ ਇੱਕ ਕਮੇਟੀ ਦਾ ਗਠਨ ਕੀਤਾ ਗਿਆ, ਜਿਸ ਦੇ ਤਹਿਤ ਇਹ ਫੈਸਲਾ ਹੋਇਆ ਕਿ ਥੋਕ ਵਪਾਰੀ ਨੂੰ 10 ਫੀਸਦੀ ਤੇ ਪਰਚੂਨ ਵਪਾਰੀ ਨੂੰ 20 ਫੀਸਦੀ ਤੋਂ ਵੱਧ ਮੁਨਾਫ਼ਾ ਲੈਣ ਦਾ ਹੱਕ ਨਹੀਂ ਹੈ। ਇਸ ਫੈਸਲੇ ਤਹਿਤ 378 ਦਵਾਈਆਂ ਦੀ ਸੂਚੀ ਤਿਆਰ ਕੀਤੀ ਗਈ। ਇਸੇ ਤਰ੍ਹਾਂ ਇੱਕ ਸੂਚੀ ਹੋਰ ਤਿਆਰ ਕੀਤੀ ਗਈ, ਜਿਸ ਦੇ ਤਹਿਤ ਜਰੂਰੀ/ਲਾਜ਼ਮੀ ਦਵਾਈਆਂ ਰੱਖੀਆਂ ਗਈਆਂ। ਇਹ ਲਿਸਟ 117 ਦਵਾਈਆਂ ਦੀ ਸੀ, ਜਿਸ ਦੀਆਂ ਕੀਮਤਾਂ ਤੇ ਉਸ ਦੀ ਬਜ਼ਾਰ ਵਿੱਚ ਪਹੁੰਚ ਯਕੀਨੀ ਬਣਾਈ ਗਈ ਪਰ ਇਹ ਸਥਿਤੀ ਬਹੁਤਾ ਚਿਰ ਕਾਇਮ ਨਾ ਰਹੀ। ਵਿਦੇਸ਼ੀ ਕੰਪਨੀਆਂ ਨੇ ਕੋਰਟ-ਕਾਨੂੰਨ ਦਾ ਸਹਾਰਾ ਲੈ ਕੇ ਤੇ ਆਪਣੀ ਕੰਪਨੀ ਦੇ ਬਰਾਂਡ ਨਾਂ ਦੀਆਂ ਦਵਾਈਆਂ ਦਾ ਅੰਤਰਰਾਸ਼ਟਰੀ ਪੱਖ ਦਰਸਾ ਕੇ ਜੈਨਰਿਕ ਨਾਂ ਹੇਠ ਦਵਾਈਆਂ ਬਣਾਉਣ ਤੋਂ ਮਨ੍ਹਾ ਕਰ ਦਿੱਤਾ। ਇਸ ਤੋਂ ਬਾਅਦ ਖੁੱਲ੍ਹੀ-ਬਹੁਤਾਤ ਵਿੱਚ ਦਵਾਈਆਂ ਵਾਲਾ ਪੱਖ ਵੀ ਨਾਮਨਜ਼ੂਰ ਕਰ ਦਿੱਤਾ ਗਿਆ। ਇਸ ਤਰ੍ਹਾਂ ਪੜਾਅ ਦਰ ਪੜਾਅ ਦਵਾਈ ਨੀਤੀ ਵਿੱਚ ਤਬਦੀਲੀਆਂ ਕਰਵਾਉਂਦੇ ਹੋਏ ਇਸ ਦੀਆਂ ਸਾਰੀਆਂ ਧਾਰਾਵਾਂ ਹੀ ਬੇਅਸਰ ਹੋ ਗਈਆਂ।

ਇਸੇ ਤਰ੍ਹਾਂ ਜਰੂਰੀ ਦਵਾਈਆਂ ਦੀ 117 ਵਾਲੀ ਸੂਚੀ ਪਹਿਲਾਂ 90 ਤੇ ਆਈ ਤੇ ਫਿਰ ਸਾਲ 2002 ਵਿੱਚ ਇਹ ਸਿਰਫ 32 ਰਹਿ ਗਈਆਂ। ਸਰਕਾਰੀ ਦਵਾਈਆਂ ਬਣਾਉਣ ਵਾਲੀਆਂ ਫੈਕਟਰੀਆਂ ਨੂੰ ਵੀ ਹੌਲੀ-ਹੌਲੀ ਤਾਲਾ ਲੱਗ ਗਿਆ। ਦਵਾਈਆਂ ਦੇ ਮੁਨਾਫੇ ਵਾਲੀ ਗੱਲ ਪਹਿਲਾਂ ਤਾਂ ਗਿਫਟ ਦੇ ਰੂਪ ਵਿੱਚ, ਸੌ ਗੋਲੀਆਂ ਨਾਲ ਵੀ ਗੋਲੀਆਂ ਮੁਫਤ ਦੇ ਰੂਪ 'ਚ ਤੇ ਫਿਰ ਇਹ ਸਿੱਧਾ ਹੀ 400-500 ਫੀਸਦੀ ਤੇ ਪਹੁੰਚ ਗਏ। ਮੁਨਾਫੇ ਦੀ ਇੱਕ ਉਦਾਹਰਣ ਇਹ ਹੈ ਕਿ ਰੈਨਬੈਕਸੀ ਵਰਗੀ ਕੰਪਨੀ ਵੱਲੋਂ ਬਣਾਈ ਜਾਂਦੀ ਸਿਫਰਾਨ-500 ਮਿਲੀਗਰਾਮ ਦੀ ਗੋਲੀ, 10 ਗੋਲੀਆਂ ਦੇ ਪੱਤੇ 'ਚ 80 ਰੁਪਏ ਦੀ ਹੈ, ਜਦਕਿ ਇਸੇ ਕੰਪਨੀ ਦੀਆਂ ਸਿਪਰੋਫਲੋਕਿਸਾਸਿਨ (ਜੈਨਰਿਕ ਨਾਂ) ਹੇਠ 100 ਗੋਲੀਆਂ ਦੀ ਡੱਬੀ 90 ਰੁਪਏ ਵਿੱਚ ਮਿਲਦੀ ਹੈ ਜਦਕਿ ਡੱਬੀ ਉੱਪਰ 520 ਰੁਪਏ ਲਿਖਿਆ ਹੁੰਦਾ ਹੈ। ਹੋਰ ਕੰਪਨੀਆਂ (ਘਰੇਲੂ ਸਨਅਤ ਵਾਲੀਆਂ) ਦਾ ਹਾਲ ਤੁਸੀਂ ਖੁਦ ਸਮਝ ਸਕਦੇ ਹੋ। ਇਸ ਤੋਂ ਵੀ ਅੱਗੇ ਪ੍ਰਾਈਵੇਟ ਹਸਪਤਾਲਾਂ ਤੇ ਵੱਡੇ ਨਰਸਿੰਗ ਹੋਮਾਂ ਦੇ ਆਉਣ ਨਾਲ ਉਨ੍ਹਾਂ ਅੰਦਰ ਮੌਜੂਦ ਦਵਾਈਆਂ ਦੀਆਂ ਦੁਕਾਨਾਂ ਨੂੰ ਕੰਪਨੀਆਂ ਨੇ ਪੁੱਛ ਕੇ ਉਨ੍ਹਾਂ ਦੀ ਮਨਮਰਜ਼ੀ ਦੇ ਰੇਟ ਲਿਖ ਕੇ ਦਵਾਈਆਂ ਮੁਹੱਈਆ ਕਰਵਾਉਣੀਆਂ ਸ਼ੁਰੂ ਕੀਤੀਆਂ ਹੋਈਆਂ ਹਨ। ਹੁਣ ਤਾਂ ਇਹ ਵੀ ਵੇਖਣ ਨੂੰ ਮਿਲਦਾ ਹੈ ਕਿ ਡਾਕਟਰ ਜਿਹੜੀ ਦਵਾਈ ਮਰੀਜ਼ ਨੂੰ ਲਿਖ ਕੇ ਦਿੰਦਾ ਹੈ, ਉਹ ਸ਼ਹਿਰ ਦੇ ਸਿਰਫ਼ 'ਇੱਕੋ ਹੀ' ਕੈਮਿਸਟ ਕੋਲੋਂ ਮਿਲਦੀ ਹੈ।

ਲਾਜ਼ਮੀ ਦਵਾਈਆਂ ਦੀ ਸੂਚੀ ਵਿੱਚੋਂ ਸੁੰਗੜਨ ਦੀ ਗੱਲ ਦੇ ਨਾਲ ਕੰਪਨੀਆਂ ਆਪਣੀ ਚਲਾਕੀ ਨਾਲ ਵੀ ਇਸ ਸੂਚੀ 'ਚੋਂ ਦਵਾਈ ਬਾਹਰ ਕੱਢਣ ਦਾ ਢੰਗ ਅਪਨਾਉਂਦੀਆਂ ਹਨ। ਕੰਪਨੀ ਵੱਲੋਂ ਦਵਾਈ ਨੂੰ ਤਿਆਰ ਕਰਨ ਵੇਲੇ ਜਦ ਦੋ ਰਸਾਇਣ ਮਿਲਾ ਲਏ ਜਾਂਦੇ ਹਨ ਤਾਂ ਉਹ ਲਾਜ਼ਮੀ ਦਵਾਈ ਸੂਚੀ ਤੋਂ ਬਾਹਰ ਆ ਜਾਂਦੀ ਹੈ, ਜਿਵੇਂ ਪੈਰਾਸਿਟਾਮੋਲ ਵਿੱਚ ਡਿਕਲੋਫੈਨਿਕ ਪਾ ਕੇ ਡਿਕਲੋਮੋਲ ਬਣ ਜਾਂਦੀ ਹੈ। ਇਸ ਤੋਂ ਇਲਾਵਾ ਪੈਰਾਸਿਟਾਮੋਲ ਗੋਲੀ ਆਮ ਤੌਰ ਤੇ 500 ਮਿਲੀਗ੍ਰਾਮ ਦੀ ਹੁੰਦੀ ਹੈ। ਮਾਈਕ੍ਰੋਫਾਰਮਾ ਵੱਲੋਂ ਡੋਲੋ ਨਾਂ ਦੀ ਗੋਲੀ 625 ਮਿਲੀਗ੍ਰਾਮ ਦੀ ਹੈ ਤੇ ਇਹ ਉਸ ਸੂਚੀ ਤੋਂ ਬਾਹਰ ਆ ਜਾਂਦੀ ਹੈ। ਇੱਥੋਂ ਤੱਕ ਕਿ 10 ਦੀ ਥਾਂ 15 ਗੋਲੀਆਂ ਦੇ ਪੱਤੇ ਦੀ ਪੈਕਿੰਗ ਕਰਕੇ ਵੀ ਇਸ ਨੂੰ ਉਸ ਸੂਚੀ 'ਚੋਂ ਬਾਹਰ ਕੱਢ ਲਿਆ ਜਾਂਦਾ ਹੈ। ਦਵਾਈ ਕੰਪਨੀ ਦਾ ਇੱਕੋ ਮਕਸਦ ਹੈ, ਮੁਨਾਫ਼ਾ। ਨਹੀਂ ਤਾਂ ਲਾਜ਼ਮੀ ਦਵਾਈ ਨੂੰ ਰੇਟਾਂ ਦੀ ਬੰਦਿਸ਼ ਹੇਠ ਰਹਿਣਾ ਪੈਂਦਾ ਹੈ। ਦੋ ਤਿੰਨ ਰਸਾਇਣ ਮਿਲਾਉਣ ਪਿੱਛੇ ਦਵਾ ਕੰਪਨੀ ਤਾਂ ਇਹ ਕਹਿ ਸਕਦੀ ਹੈ ਕਿ ਮਰੀਜ਼ ਨੂੰ ਦੋ ਤਿੰਨ ਵੱਖ-ਵੱਖ ਗੋਲੀਆਂ ਖਾਣ ਦੀ ਬਜਾਏ ਇੱਕੋ ਹੀ ਖਾਣੀ ਪੈਂਦੀ ਹੈ। ਇਹ ਤਾਂ ਮਰੀਜ਼ ਦੀ ਸੌਖ ਵਾਸਤੇ ਹੈ ਪਰ ਬਹੁਤੀ ਵਾਰ ਇਸ ਤਰ੍ਹਾਂ ਨਹੀਂ ਹੁੰਦਾ।

ਦਵਾਈ ਸਨਅਤ ਤੇ ਮੁਨਾਫੇ ਦੀ ਗੱਲ ਦੇ ਨਾਲ ਹੀ ਦਵਾਈਆਂ ਤੇ ਸਿਹਤ ਦੇ ਨਾਲ-ਨਾਲ ਇੱਕ ਹੋਰ ਪਹਿਲੂ ਹੈ, ਸਭ ਲਈ ਸਿਹਤ। ਦਵਾਈ, ਸਿਹਤ ਅਤੇ ਸਨਅਤ: ਕੀ ਇਨ੍ਹਾਂ ਦਾ ਕੋਈ ਸਬੰਧ ਨਜ਼ਰ ਆਉਂਦਾ ਹੈ ? ਨਹੀਂ ਨਾ! ਸੰਨ 1978 ਵਿੱਚ ਹੀ ਵਿਸ਼ਵ ਸਿਹਤ ਅਸੈਂਬਲੀ ਨੇ ਦੁਨੀਆਂ ਭਰ ਦੇ ਮੁਲਕਾਂ ਦੀ ਮੀਟਿੰਗ ਵਿੱਚ ਇਸ ਗੱਲ ਦਾ ਖੁਲਾਸਾ ਕੀਤਾ ਕਿ ਪੂਰੇ ਵਿਸ਼ਵ ਦੇ ਵੱਖ-ਵੱਖ ਦੇਸ਼ਾਂ ਵਿੱਚ ਅਤੇ ਕਿਸੇ ਇੱਕ ਮੁਲਕ ਦੇ ਵੱਖ-ਵੱਖ ਰਾਜਾਂ/ਥਾਵਾਂ ਉੱਪਰ ਸਿਹਤ ਸਹੂਲਤਾਂ ਵਿੱਚ ਬਹੁਤ ਵੱਡਾ ਫਾਸਲਾ ਹੈ। ਸਾਨੂੰ ਇਸ ਫਾਸਲੇ ਨੂੰ ਘੱਟ ਕਰਨਾ ਚਾਹੀਦਾ ਹੈ ਤਾਂ ਜੋ ਸਿਹਤ ਸਹੂਲਤਾਂ ਸਭ ਤੱਕ ਬਰਾਬਰ ਪਹੁੰਚਣ। ਇਸ



ਫ਼ੈਸਲੇ ਤੇ ਸਭ ਨੇ ਹਸਤਾਖਰ ਕੀਤੇ, ਸਾਡੇ ਦੇਸ਼ ਨੇ ਵੀ। ਇਹ ਨਹੀਂ ਕਿ 1978 ਤੋਂ ਬਾਅਦ ਕੋਸ਼ਿਸ਼ਾਂ ਨਹੀਂ ਹੋਈਆਂ, ਜ਼ਰੂਰ ਹੋਈਆਂ ਹਨ ਪਰ ਉਹ ਕੋਸ਼ਿਸ਼ਾਂ ਨੌਵੇਂ ਦਹਾਕੇ ਦੇ ਸ਼ੁਰੂ ਵਿੱਚ ਵਿਸ਼ਵ ਵਪਾਰ ਸੰਸਥਾ, ਵਿਸ਼ਵ ਬੈਂਕ ਤੇ ਵਿਸ਼ਵ ਮੋਨੀਟਰੀ ਫੰਡ ਦੇ ਸ਼ਿਕੰਜੇ ਹੇਠ ਆ ਗਈਆਂ, ਜਿਸ ਦੇ ਤਹਿਤ ਸਰਮਾਏਦਾਰੀ ਮੁਲਕ ਆਪਣੀਆਂ ਸਨਅਤਾਂ ਤੇ ਸ਼ਰਤਾਂ ਨਾਲ ਸਾਡੇ ਵਰਗੇ ਵਿਕਾਸਸ਼ੀਲ ਦੇਸ਼ਾਂ ਵਿੱਚ ਵੀ ਪਹੁੰਚ ਗਏ।

ਭਾਰਤੀ ਪੇਟੈਂਟ ਐਕਟ ਦੀ ਧਾਰਾ ਵੀ ਵਿਸ਼ਵ ਵਪਾਰ ਸੰਸਥਾ ਹੱਥੋਂ ਹੀ ਖਾਰਜ ਹੋਈ। ਸੰਨ 2000 ਵਿੱਚ ਆਪਣੇ ਮੁਲਕ ਦੀ ਕੰਪਨੀ ਸਿਪਲਾ ਨੇ ਅਫਰੀਕਾ ਨੂੰ ਏਡਜ਼ ਦੀਆਂ ਇੱਕ ਸਾਲ ਦੀਆਂ ਦਵਾਈਆਂ 300 ਡਾਲਰਾਂ (ਤਕਰੀਬਨ 15000 ਰੁਪਏ) ਵਿੱਚ ਦੇਣੀਆਂ ਮੰਨੀਆਂ ਜਦੋਂ ਕਿ ਅਮਰੀਕੀ ਬਜ਼ਾਰ ਵਿੱਚ ਇਨ੍ਹਾਂ ਦੀ ਕੀਮਤ ਤਕਰੀਬਨ 6 ਲੱਖ ਰੁਪਏ ਸੀ (12 ਹਜ਼ਾਰ ਡਾਲਰ)। ਇਹ ਇਸ ਲਈ ਸੰਭਵ ਸੀ ਕਿ ਸਾਡੇ ਇੱਥੇ ਪੇਟੈਂਟ ਕਾਨੂੰਨ ਸਖਤ ਨਹੀਂ ਸੀ ਪਰ ਵਿਸ਼ਵ ਵਪਾਰ ਸੰਸਥਾ ਦੇ ਦਬਾਅ ਨਾਲ ਸਾਡੇ ਮੁਲਕ ਨੂੰ ਵੀ ਮੰਨਣਾ ਪਿਆ ਤੇ ਹੁਣ ਪੇਟੈਂਟ ਦੀ ਮਿਆਦ 20 ਸਾਲ ਹੈ। ਤਦ ਤੱਕ ਤੁਸੀਂ ਮਹਿੰਗੇ ਭਾਅ ਪੇਟੈਂਟ ਖਰੀਦ ਕੇ ਦਵਾਈ ਬਣਾ ਕੇ ਵੇਚ ਸਕਦੇ ਹੋ। ਅਜੋਕੀ ਸਥਿਤੀ ਵਿੱਚ ਇੱਕ ਪਹਿਲੂ ਹੋਰ ਵੀ ਸਮਝਣ ਵਾਲਾ ਹੈ ਕਿ ਦਵਾਈਆਂ ਦੀ ਖੋਜ ਲਗਾਤਾਰ ਜਾਰੀ ਰਹਿੰਦੀ ਹੈ। 10 ਸਾਲਾਂ ਵਿੱਚ ਤਾਂ ਬਹੁਤੀਆਂ ਦਵਾਈਆਂ ਨਵੀਆਂ ਦਵਾਈਆਂ ਦੇ ਆਉਣ ਨਾਲ ਖਾਰਜ ਹੋ ਜਾਂਦੀਆਂ ਹਨ। ਅੱਜ ਸਿਹਤ ਦੇ ਖੇਤਰ ਵਿੱਚ ਤਕਨਾਲੋਜੀ ਦਾ ਬਹੁਤ ਮਹੱਤਵ ਹੈ। ਵੱਡੀਆਂ-ਵੱਡੀਆਂ ਮਸ਼ੀਨਾਂ ਰਾਹੀਂ ਆਪ੍ਰੇਸ਼ਨ ਤੇ ਨਵੇਂ-ਨਵੇਂ ਟੈਸਟ ਸਾਹਮਣੇ ਆ ਰਹੇ ਹਨ। ਹੌਲੀ-ਹੌਲੀ ਉਹ ਲਾਜ਼ਮੀ ਵੀ ਹੋ ਰਹੇ ਹਨ। ਦਵਾਈਆਂ ਦਾ ਵੀ ਇਹੋ ਹਾਲ ਹੈ। ਦਵਾਈਆਂ ਦੀ ਖੋਜ ਵੀ ਇਨ੍ਹਾਂ ਹਾਲਤਾਂ ਦਾ ਸ਼ਿਕਾਰ ਹੈ। ਦਵਾਈਆਂ ਦੀ ਖੋਜ 'ਚ 90 ਫੀਸਦੀ ਪੈਸਾ ਉਨ੍ਹਾਂ ਦਵਾਈਆਂ ਤੇ ਖਰਚ ਹੋ ਰਿਹਾ ਹੈ, ਜੋ ਅਮੀਰ ਲੋਕਾਂ ਦੀਆਂ ਬਿਮਾਰੀਆਂ ਹਨ, ਜਿਵੇਂ ਦਿਲ ਦੀਆਂ ਬਿਮਾਰੀਆਂ, ਸ਼ੂਗਰ ਰੋਗ, ਮੋਟਾਪਾ, ਦਿਮਾਗ ਦੀਆਂ ਬਿਮਾਰੀਆਂ ਤੇ ਸਰੀਰ ਦੇ ਅੰਗ ਬਦਲਣ ਵੇਲੇ ਕੰਮ ਆਉਣ ਵਾਲੀਆਂ ਦਵਾਈਆਂ। ਜਦਕਿ ਦੂਸਰੇ ਪਾਸੇ ਟੀ.ਬੀ., ਮਲੇਰੀਆ, ਟਾਈਫਾਈਡ ਆਦਿ ਗਰੀਬਾਂ ਤੇ ਬਹੁਤੇ ਲੋਕਾਂ ਨੂੰ ਪ੍ਰਭਾਵਿਤ ਕਰਨ ਵਾਲੀਆਂ ਬਿਮਾਰੀਆਂ ਲਈ ਦਹਾਕਿਆਂ ਬੱਧੀ ਉਹੋ ਦਵਾਈਆਂ ਤੁਰਦੀਆਂ ਰਹਿੰਦੀਆਂ ਹਨ। ਦਵਾਈ ਸਨਅਤ ਨੂੰ ਸਹੀ ਅਰਥਾਂ ਵਿੱਚ ਇਸ ਤੱਥ ਤੋਂ ਸਮਝਿਆ ਜਾ ਸਕਦਾ ਹੈ ਕਿ ਜੰਗ ਦੇ ਹਥਿਆਰਾਂ ਤੋਂ ਬਾਅਦ ਦਵਾਈ ਸਨਅਤ ਸੰਸਾਰ ਦੀ ਦੂਸਰੇ ਨੰਬਰ ਦੀ ਮੁਨਾਫਾ ਕਮਾਊ ਸਨਅਤ ਹੈ।

ਇਸ ਸਾਰੀ ਸਥਿਤੀ ਦੇ ਮੱਦੇ ਨਜ਼ਰ ਪ੍ਰਾਈਵੇਟ ਖੇਤਰ ਦੇ ਭਾਰੂ ਹੁੰਦੇ ਹੋਇਆਂ, ਸਰਕਾਰ ਦਾ ਇਨ੍ਹਾਂ ਕਾਰਪੋਰੇਟ ਤੇ ਪ੍ਰਾਈਵੇਟ ਹਸਪਤਾਲਾਂ/ਨਰਸਿੰਗ ਹੋਮਾਂ ਤੇ ਕੋਈ ਕੰਟਰੋਲ ਨਹੀਂ ਹੈ। ਕਾਫੀ ਸਮੇਂ ਤੋਂ ਮੰਗ ਹੈ ਕਿ ਨਰਸਿੰਗ ਹੋਮ ਐਕਟ ਬਣਾਇਆ ਜਾਵੇ ਪਰ ਇਸ ਉੱਪਰ ਅਮਲ ਅਜੇ ਨਹੀਂ ਹੋ ਰਿਹਾ। ਨਿਸ਼ਚਿਤ ਹੀ, ਡਾਕਟਰ ਤੇ ਖਾਸ ਕਰਕੇ ਅਪੋਲੋ, ਐਸਕੌਰਟ ਤੇ ਫੋਰਟਿਸ ਵਰਗੇ ਕਾਰਪੋਰੇਟ ਘਰਾਣੇ ਆਪਣੇ ਆਪ ਵਿੱਚ ਇੱਕ ਤਾਕਤਵਰ ਧਿਰ ਹਨ, ਜੋ ਇਹ ਕਦੇ ਨਹੀਂ ਚਾਹੁੰਣਗੇ ਕਿ ਸਰਕਾਰ ਉਨ੍ਹਾਂ ਤੇ ਕੋਈ ਸ਼ਿਕੰਜਾ ਕਸੇ ਤੇ ਕਿਸ ਤਰ੍ਹਾਂ ਦੀ ਫੀਸ ਲੈਣੀ ਹੈ ਤੇ ਆਪ੍ਰੇਸ਼ਨ ਤੇ ਕਮਰੇ ਦਾ ਖਰਚਾ ਕੀ ਲੈਣਾ ਹੈ, ਜਾਂ ਇਸ ਸਭ ਨੂੰ ਲਿਖ ਕੇ ਪਾਰਦਰਸ਼ੀ ਬਣਾਇਆ ਜਾਵੇ।

ਅਸੀਂ ਇਹ ਵੀ ਦੇਖ ਸਕਦੇ ਹਾਂ ਕਿ ਪ੍ਰਾਈਵੇਟ ਸਿਹਤ ਸਹੂਲਤਾਂ ਦੀ ਆਮਦ ਵਧ ਰਹੀ ਹੈ, ਤੁਸੀਂ ਖੁਦ ਅੰਦਾਜ਼ਾ ਲਗਾਓ ਕਿ ਤਕਰੀਬਨ 30 ਹਜ਼ਾਰ ਡਾਕਟਰ ਐਮ.ਬੀ.ਬੀ.ਐੱਸ. ਦੀ ਪੜ੍ਹਾਈ ਕਰਕੇ ਹਰ ਸਾਲ ਬਾਹਰ ਆਉਂਦੇ ਹਨ। ਜਿਸ ਵਿੱਚੋਂ ਅੱਧੇ ਤੋਂ ਵੱਧ ਡਾਕਟਰ ਪ੍ਰਾਈਵੇਟ ਕਾਲਜਾਂ ਤੋਂ ਲੱਖਾਂ ਰੁਪਏ ਖਰਚ ਕਰਕੇ ਡਿਗਰੀ ਹਾਸਲ ਕਰਦੇ ਹਨ। ਐੱਮ.ਡੀ., ਐੱਮ.ਐੱਸ. ਕਰਨ ਲਈ ਪ੍ਰਾਈਵੇਟ ਕਾਲਜਾਂ 'ਚ ਫੀਸ 80 ਲੱਖ ਤੋਂ 1 ਕਰੋੜ ਰੁਪਏ ਪਹੁੰਚ ਗਈ ਹੈ। ਜਿਵੇਂ ਹੱਡੀਆਂ ਦੇ ਮਾਹਿਰ, ਅਲਟਰਾ ਸਾਊਂਡ ਸਕੈਨਿੰਗ ਦੇ ਮਾਹਿਰ ਆਦਿ। ਅਜਿਹੇ ਡਾਕਟਰ ਕਿਸੇ ਕਾਰਪੋਰੇਟ ਹਸਪਤਾਲ ਵਿੱਚ ਜਾਂਦੇ ਹਨ ਜਾਂ ਮਿਲ ਕੇ ਆਪਣਾ ਹਸਪਤਾਲ ਖੋਲ੍ਹਦੇ ਹਨ। ਬਹੁਤਿਆਂ ਦੇ ਮਾਪਿਆਂ ਦਾ ਤਾਂ ਪਹਿਲਾਂ ਹੀ ਹਸਪਤਾਲ/ਨਰਸਿੰਗ ਹੋਮ ਚੱਲ ਰਿਹਾ ਹੁੰਦਾ ਹੈ। ਇਸ ਸਾਰੀ ਗੱਲ ਦੀ ਵਿਆਖਿਆ ਕਰਨ ਦਾ ਮਤਲਬ ਇਹ ਹੈ ਕਿ ਏਨੇ ਪੈਸੇ ਖਰਚ ਕਰਕੇ ਬਣਨ ਵਾਲਾ ਡਾਕਟਰ ਕਿਸ ਤਰ੍ਹਾਂ ਸੇਵਾ ਭਾਵਨਾ ਨਾਲ ਇਲਾਜ ਕਰੇਗਾ ? ਕਿਵੇਂ ਗਰੀਬ ਲੋਕਾਂ ਨੂੰ ਸਿਹਤ ਸਹੂਲਤਾਂ ਮਿਲ ਸਕਣਗੀਆਂ ? ਇਸ ਤਰ੍ਹਾਂ ਦੇ ਮਾਹਿਰ ਤਾਂ ਸਰਕਾਰੀ ਨੌਕਰੀ ਵੀ ਨਹੀਂ ਕਰਨਾ ਚਾਹੁੰਦੇ, ਕਿਉਂਕਿ ਉੱਥੇ ਮਿਲਣ ਵਾਲੀ ਤਨਖਾਹ ਉਨ੍ਹਾਂ ਦੇ ਮੇਚ ਨਹੀਂ ਆਉਂਦੀ। ਅਜਿਹੇ ਸਾਰੇ ਪਹਿਲੂਆਂ ਦੀ ਵਿਆਖਿਆ ਕਰਦੇ ਹੋਏ ਸਰਕਾਰ ਦੀ ਜ਼ਿੰਮੇਵਾਰੀ ਦਾ ਕਈ ਵਾਰ ਜ਼ਿਕਰ ਆਉਂਦਾ ਹੈ। ਸਰਕਾਰ ਦੀ ਸਿਹਤ ਸਬੰਧੀ ਸੰਵਿਧਾਨਕ ਜ਼ਿੰਮੇਵਾਰੀ ਦੀ ਗੱਲ ਵੀ ਹੋਈ ਹੈ ਪਰ ਸਰਕਾਰ ਆਪਣੇ ਪੱਖ ਤੋਂ ਨਕਾਰਾ ਹੋਈ ਜਾਪਦੀ ਹੈ। ਵੇਖਣ ਨੂੰ ਭਾਵੇਂ ਸਰਕਾਰ ਅਨੇਕਾਂ ਕੌਮੀ ਸਿਹਤ ਪ੍ਰੋਗਰਾਮਾਂ ਰਾਹੀਂ ਕਾਰਜਸ਼ੀਲ ਹੋਈ ਨਜ਼ਰ ਆਉਂਦੀ ਹੈ ਪਰ ਦੂਸਰੇ ਪਾਸੇ ਪ੍ਰਾਈਵੇਟ ਸੈਕਟਰ ਬੇਲਗਾਮ ਹੈ। ਇਸ ਖੇਤਰ ਨੇ ਸਿਹਤ ਨੂੰ ਇੱਕ ਸਨਅਤ ਦਾ ਰੂਪ ਦੇ ਦਿੱਤਾ ਹੈ।



098158 08506

# ਮਾਨਸਿਕ ਸਿਹਤ ਪ੍ਰਤੀ ਸਹੀ ਪਹੁੰਚ



ਬਲਵਿੰਦਰ ਬਰਨਾਲਾ

ਮਾਨਸਿਕ ਰੋਗਾਂ ਜਾਂ ਸਮੱਸਿਆਵਾਂ ਬਾਰੇ ਸਮਝਣ ਤੋਂ ਪਹਿਲਾਂ ਇਹ ਜਾਨਣਾ ਜਰੂਰੀ ਹੈ ਕਿ ਮਨ ਕੀ ਹੈ ? ਮਨ ਗਰੀਕ ਭਾਸ਼ਾ ਦੇ ਸ਼ਬਦ ਸਾਇਕੀ ਨਾਲ ਮੇਲ ਖਾਂਦਾ ਸ਼ਬਦ ਹੈ। (ਮਨ ਤੋਂ ਭਾਵ ਦਿਮਾਗੀ ਬੁਣਤਾਂ ਤੋਂ ਨਹੀਂ ਲਿਆ ਜਾ ਸਕਦਾ।) ਦਿਮਾਗ ਸਰੀਰ ਦਾ ਇੱਕ ਸੂਖ਼ਮ ਅੰਗ ਹੈ, ਜਿਸ ਦੇ ਅਲੱਗ-ਅਲੱਗ ਵਿਭਾਗ ਹਨ ਤੇ ਸਾਰਿਆਂ ਦੇ ਵੱਖੋ-ਵੱਖਰੇ ਕੰਮ। ਉਦਾਹਰਣ ਦੇ ਤੌਰ ਤੇ ਅੱਖਾਂ ਨਾਲ ਸਬੰਧਤ ਵਿਭਾਗ ਦਾ ਕੰਮ ਆਲੇ ਦੁਆਲੇ ਦਾ ਤਸਵੀਰਨੁਮਾ ਵਿਵਰਨ ਲੈ ਕੇ ਇਸ ਬਾਰੇ ਤੈਅਸ਼ੁਦਾ ਸੰਕਲਪ ਤਿਆਰ ਕਰਨਾ। ਜੇਕਰ ਬਾਹਰੀ ਦ੍ਰਿਸ਼ ਡਰਾਉਣਾ ਹੈ ਤਾਂ ਦਿਮਾਗ਼ ਕਿਸ ਤਰ੍ਹਾਂ ਦੀ ਨੀਤੀ ਤੈਅ ਕਰੇਗਾ ਜਾਂ ਲੁਭਾਵਣਾ ਹੈ ਤਾਂ ਕਿਸ ਤਰ੍ਹਾਂ ਦੀ। ਫਿਰ ਇਹ ਮਨੁੱਖ ਦੀ ਉਮਰ, ਉਸ ਦੇ ਦਿਮਾਗ ਦੀ ਵਿਰਸੇ 'ਚੋਂ ਮਿਲੀ ਕੁਆਲਿਟੀ ਤੇ ਜ਼ਿੰਦਗੀ ਦੇ ਤਜਰਬੇ ਤੇ ਨਿਰਭਰ ਕਰੇਗਾ।

ਮਨ ਮਨੁੱਖੀ ਦਿਮਾਗ਼ ਦੀ ਚੱਲ ਰਹੀ ਪ੍ਰਕ੍ਰਿਆ ਹੈ। ਦਿਮਾਗ ਗਿਆਨ ਇੰਦਰੀਆਂ ਦੇ ਜ਼ਰੀਏ ਪ੍ਰਾਪਤ ਸੰਦੇਸ਼ਾਂ ਦੇ ਪ੍ਰਤੀਕਰਮ ਦੇ ਰੂਪ 'ਚ ਕਿਸ ਤਰ੍ਹਾਂ ਦੇ ਸੰਕਲਪ ਆਪਣੀ ਵਿਵੇਚਨ ਸ਼ਕਤੀ ਦੇ ਜ਼ਰੀਏ ਤੈਅ ਕਰਦਾ ਹੈ ਜਾਂ ਕਿਸ ਤਰ੍ਹਾਂ ਦੇ ਪ੍ਰਭਾਵ ਕਬੂਲਦਾ ਹੈ ਤੇ ਪ੍ਰਤੀਕਰਮ ਦੇ ਰੂਪ 'ਚ ਉਨ੍ਹਾਂ ਨੂੰ ਕਿਵੇਂ ਪ੍ਰਗਟ ਕਰਦਾ ਹੈ, ਇਹ ਸਾਰੀ ਪ੍ਰਕ੍ਰਿਆ ਮਨ ਹੀ ਹੈ। ਆਮ ਕਿਹਾ ਜਾਂਦਾ ਹੈ ਕਿ ਮੇਰਾ ਦਿਲ ਕਰਦਾ ਹੈ, ਮੈਂ ਇਸ ਤਰ੍ਹਾਂ ਕਰਾਂ। ਇੱਥੇ ਦਿਲ ਤੋਂ ਭਾਵ ਮਨ ਹੀ ਹੁੰਦਾ ਹੈ। ਦਿਮਾਗ ਵਿੱਚ ਚੱਲ ਰਹੀ ਹਰ ਗਤੀ ਦੇ ਪ੍ਰਤੀਕਰਮ ਵਜੋਂ ਦਿਲ ਵਧੇਰੇ ਧੜਕਣ ਲੱਗ ਜਾਂਦਾ ਹੈ ਤੇ ਛਾਤੀ ਵਿੱਚ ਵਧੀਆਂ ਗਤੀਵਿਧੀਆਂ ਚਾਹੇ ਸਾਹ ਪ੍ਰਕ੍ਰਿਆ ਹੈ ਜਾਂ ਦਿਲ ਦੀ ਵਧੀ ਗਤੀ ਵਧੇਰੇ ਸਪੱਸ਼ਟ ਰੂਪ 'ਚ ਮਹਿਸੂਸ ਕੀਤੀਆਂ ਜਾਂਦੀਆਂ ਹਨ, ਜਿਸ ਕਾਰਣ ਅਕਸਰ ਮਨ ਦੀ ਥਾਂ ਤੇ ਦਿਲ ਸ਼ਬਦ ਮਹਿਸੂਸ ਕਰਨ ਲਈ ਵਰਤ ਲਿਆ ਜਾਂਦਾ ਹੈ। ਕੰਮ ਕਰਨ ਦੇ ਆਧਾਰ ਤੇ ਦਿਮਾਗ ਦੀਆਂ ਇਨ੍ਹਾਂ ਗਤੀਵਿਧੀਆਂ ਨੂੰ ਮਨੋਵਿਗਿਆਨੀਆਂ ਵੱਲੋਂ ਅਕਸਰ ਤਿੰਨ ਵਰਗਾਂ ਵਿੱਚ ਵੰਡਿਆ ਗਿਆ ਹੈ: **ਸੁਚੇਤ ਮਨ, ਅਰਧ ਸੁਚੇਤ ਮਨ ਤੇ ਅਚੇਤ ਮਨ।** ਸੁਚੇਤ ਮਨ ਜਾਗਦਾ ਮਨ ਹੈ, ਜਿਹੜਾ ਵੱਡੇ ਦਿਮਾਗ (Cortex) ਦੀ ਉਪਜ ਹੈ। ਬਾਹਰੀ ਪ੍ਰਭਾਵ ਜੋ ਗਿਆਨ ਇੰਦਰੀਆਂ ਰਾਹੀਂ ਕਬੂਲੇ ਜਾਂਦੇ ਹਨ, ਉਹ ਸਭ ਦਿਮਾਗ਼ ਦੇ ਇਸ ਹਿੱਸੇ ਨਾਲ ਸਬੰਧਤ ਹਨ। ਅਰਧ ਸੁਚੇਤ ਮਨ ਸਵੈ ਚਾਲਕ ਨਸ ਪ੍ਰਬੰਧ ਦੀ ਗਤੀਵਿਧੀ ਹੈ। ਇਹ ਮਨ ਸੁਚੇਤ ਮਨ ਰਾਹੀਂ ਕਬੂਲੇ ਪ੍ਰਭਾਵਾਂ ਦਾ ਪ੍ਰਤੀਕਰਮ, ਅਰਧ ਸੁਚੇਤ ਅਵਸਥਾ ਵਿੱਚ ਕਰਦਾ ਹੈ। ਇਸ ਦੀ ਵਧੀਆ ਉਦਾਹਰਣ ਹਿਸਟੀਰੀਏ ਦਾ ਮਰੀਜ਼ ਹੈ, ਜਿਹੜਾ ਦੌਰਾ ਪੈਣ ਤੋਂ ਬਾਅਦ ਆਖਦਾ ਹੈ, ਮੈਨੂੰ ਤਾਂ ਪਤਾ ਨਹੀਂ ਮੈਂ ਕੀ ਬੋਲਿਆ ਸਾਂ ਤੇ ਮੈਨੂੰ ਕੀ ਹੋ ਗਿਆ ਸੀ ? ਅਸਲ ਵਿੱਚ ਹਿਸਟੀਰੀਆ ਗਿਆਨ ਇੰਦਰੀਆਂ ਰਾਹੀਂ ਬਾਹਰੀ ਵਾਤਾਵਰਣ ਤੋਂ ਲਏ ਗਏ ਤੀਬਰ ਪ੍ਰਭਾਵ ਦਾ ਪ੍ਰਤੀਕਰਮ ਹੈ, ਜਿਹੜਾ ਸੁਚੇਤ ਮਨ ਤੋਂ ਅਰਧ ਸੁਚੇਤ ਮਨ ਤੱਕ ਸੰਵੇਦਨਾ ਦਾ ਭਾਗ ਬਣ ਗਿਆ ਹੈ। ਅਚੇਤ ਮਨ ਸੁਚੇਤ ਮਨ ਰਾਹੀਂ ਕਬੂਲੇ ਪ੍ਰਭਾਵਾਂ ਦਾ ਸਟੋਰ ਹੈ, ਜੋ ਬੇਹੋਸ਼ੀ ਦੀ ਹਾਲਤ ਵਿੱਚ ਹਾਲਤ ਤੋਂ ਪਹਿਲਾਂ ਦਾ ਸਾਰਾ ਰਿਕਾਰਡ ਰੱਖਦਾ ਹੈ। ਜੇ ਇਸ ਨੂੰ ਦਿਮਾਗ ਦਾ ਬਲੈਕ ਬਾਕਸ ਹੀ ਕਹਿ ਲਿਆ ਜਾਵੇ ਤਾਂ ਠੀਕ ਰਹੇਗਾ।

**ਮਨੋਰੋਗ ਕੀ ਹਨ:** ਰੋਗ ਦੀ ਪ੍ਰੀਭਾਸ਼ਾ ਰੋਗਾਣੂਆਂ ਨਾਲ ਜੋੜ ਕੇ ਲਈ ਜਾਂਦੀ ਹੈ। ਕੀ ਮਨ ਨੂੰ ਬੀਮਾਰ ਕਰਨ ਦਾ ਕਾਰਣ ਵੀ ਰੋਗਾਣੂ ਹੀ ਹਨ। ਮਾਨਸਿਕ ਬਿਮਾਰੀਆਂ ਵਿੱਚ ਅਜਿਹਾ ਨਹੀਂ ਹੈ। ਇਨ੍ਹਾਂ ਦਾ ਕਾਰਣ ਕੋਈ ਵਿਸ਼ਾਣੂ ਜਾਂ ਰੋਗਾਣੂ ਨਹੀਂ ਹੁੰਦੇ। ਮਾਨਸਿਕ ਬਿਮਾਰੀ ਤਾਂ ਅਸਲੋਂ ਮਾਨਸਿਕ ਸੰਤੁਲਨ ਦਾ ਵਿਵਰਨ ਹੈ। ਮਨੁੱਖ ਬਹੁਤ ਸਾਰੀਆਂ ਖ਼ਾਹਿਸ਼ਾਂ ਰੱਖਦਾ ਹੈ ਤੇ ਇਨ੍ਹਾਂ ਦੀ ਪੂਰਤੀ ਲਈ ਬਹੁਤ ਸਾਰੇ ਹੀਲੇ ਵਸੀਲੇ ਜੁਟਾਉਂਦਾ ਹੈ। ਜਦ ਖਾਹਿਸ਼ਾਂ ਦੀ ਪੂਰਤੀ ਉਸ ਦੀ ਇੱਛਾ ਅਨੁਸਾਰ ਨਹੀਂ ਹੁੰਦੀ ਤਾਂ ਉਹ ਉਪਰਾਮਤਾ ਮਹਿਸੂਸ ਕਰਦਾ ਹੈ। ਜੇ ਉਹ ਆਪਣੀਆਂ ਖਾਹਿਸ਼ਾਂ ਸਬੰਧੀ ਜ਼ਿਆਦਾ ਤੀਬਰ ਹੈ ਤੇ ਉਨ੍ਹਾਂ ਦੀ ਪੂਰਤੀ ਲਈ ਕਾਹਲਾ ਹੈ ਤਾਂ ਉਸ ਦੀ ਮਾਨਸਿਕਤਾ ਤਵਾਜਨ ਤੋਂ ਹਿੱਲ ਸਕਦੀ ਹੈ। ਹਿੱਲੀ ਮਾਨਸਿਕਤਾ ਨੂੰ ਹੀ ਮਾਨਸਿਕ ਰੋਗ ਕਿਹਾ ਜਾਂਦਾ ਹੈ। ਇਸ ਮਾਨਸਿਕਤਾ ਦਾ ਵੇਗ ਮਨੁੱਖ ਤੋਂ ਮਨੁੱਖ ਵੱਖੋ ਵੱਖਰਾ ਹੋਵੇਗਾ। ਉਦਾਹਰਣ ਵਜੋਂ ਇੱਕ ਪਰਿਵਾਰ 'ਚ ਆਈ ਆਰਥਿਕ ਸਮੱਸਿਆ ਸਾਰਿਆਂ ਲਈ ਹੈ ਪ੍ਰੰਤੂ ਪਰਿਵਾਰ ਦੇ ਮੈਂਬਰਾਂ 'ਚ ਉਸ ਸਮੱਸਿਆ ਪ੍ਰਤੀ ਪ੍ਰਤੀਕਰਮ ਵੱਖੋ ਵੱਖਰੇ ਹੁੰਦੇ ਹਨ। ਆਮ ਤੌਰ ਤੇ ਤਿੰਨ ਤਰ੍ਹਾਂ ਦੇ ਪ੍ਰਤੀਕਰਮ ਵੇਖਣ ਨੂੰ ਮਿਲਣਗੇ। ਪਹਿਲੀ ਵੰਨਗੀ ਦੇ ਮੈਂਬਰ ਇਸ ਦੀ ਕੋਈ ਪ੍ਰਵਾਹ ਕਰਦੇ ਨਜ਼ਰ ਨਹੀਂ ਆਉਣਗੇ ਜਾਂ ਆਪਣਾ ਬਹੁਤਾ ਪ੍ਰਤੀਕਰਮ ਉਜਾਗਰ ਨਹੀਂ ਕਰਨਗੇ, ਅਜਿਹੇ ਵਿਅਕਤੀ ਨੂੰ ਅਸੀਂ



ਲਾਪ੍ਰਵਾਹ ਵੀ ਕਹਿ ਸਕਦੇ ਹਾਂ, ਇਹ ਵੀ ਸੰਭਵ ਹੋ ਸਕਦਾ ਹੈ ਕਿ ਇਨ੍ਹਾਂ ਦੇ ਦਿਮਾਗ਼ ਦੀ ਸੰਵੇਦਨਸ਼ੀਲਤਾ ਜਾਂ ਸਮਰਥਾ ਕਮਜ਼ੋਰ ਹੋਵੇ, ਜਿਸ ਕਾਰਣ ਉਹ ਆਈ ਸਮੱਸਿਆ ਦੇ ਹੱਲ ਸਬੰਧੀ ਡੂੰਘਾਈ ਤੱਕ ਸਮਝ ਨਾ ਰੱਖਦੇ ਹੋਣ। ਦੂਸਰੀ ਵੰਨਗੀ ਉਨ੍ਹਾਂ ਮੈਂਬਰਾਂ ਦੀ ਹੈ, ਜੋ ਸਮੱਸਿਆ ਪ੍ਰਤੀ ਸੰਵੇਦਨਸ਼ੀਲ ਹਨ ਕਿ ਇਸ ਨੂੰ ਚਲਦੇ ਵਰਤਾਰੇ ਦੇ ਆਮ ਭਾਗ ਵਜੋਂ ਲੈ ਕੇ ਇਸ ਦੇ ਹੱਲ ਵੱਲ ਤਰਕਸ਼ੀਲ ਪਹੁੰਚ ਦੇ ਧਾਰਨੀ ਹੁੰਦੇ ਹਨ ਤੇ ਸਮੱਸਿਆ ਦੇ ਹੱਲ ਲਈ ਭਾਵਨਾਵਾਂ 'ਚ ਵਹਿਣ ਦੀ ਬਜਾਏ ਸਾਰਥਕ ਰਵੱਈਆ ਅਪਨਾਉਂਦੇ ਹੋਏ ਦਿਮਾਗ਼ ਤੇ ਦਲੀਲ ਦਾ ਸਹਾਰਾ ਲੈਂਦੇ ਹਨ। ਤੀਸਰੀ ਵੰਨਗੀ ਆਪਣਾ ਮਾਨਸਿਕ ਗਵਾਏ ਬਿਨਾਂ ਆਰਥਿਕ ਹਾਲਤ ਤੇ ਕਾਬੂ ਪਾਉਣ ਲਈ ਨਵੇਂ ਸਾਧਨ ਤਲਾਸ਼ ਕਰਨ ਵਾਲਿਆਂ ਦੀ ਹੈ। ਸਮਾਜ ਵਿੱਚ ਉਹ ਘੱਟ ਉੱਖੜੇ ਹੋਣ ਦਾ ਪ੍ਰਭਾਵ ਵੀ ਬਣਾਈ ਰੱਖਦੇ ਹਨ। ਉਹ ਵਧੇਰੇ ਹੌਂਸਲੇ ਤੇ ਵੱਧ ਬੌਧਿਕ ਸਮਰਥਾ ਦੇ ਮਾਲਕ ਹੁੰਦੇ ਹਨ। ਉਹ ਹਰੇਕ ਸਮੱਸਿਆ ਨੂੰ ਸਿੱਖਿਆ ਦਾਇਕ ਤੇ ਹੋਣ ਵਾਲੀ ਵਜੋਂ ਲੈਂਦੇ ਹਨ। ਉਨ੍ਹਾਂ ਦੀ ਧਾਰਨਾ ਹੁੰਦੀ ਹੈ ਕਿ ਸਮੱਸਿਆਵਾਂ ਨਾਲ ਜੂਝਣਾ ਉਨ੍ਹਾਂ ਦੀ ਸਮਰਥਾ ਨੂੰ ਵਧਾਉਂਦਾ ਹੈ। ਉਹ ਇਹ ਸਮਝ ਰੱਖਦੇ ਹਨ ਕਿ ਹਰ ਸਮੱਸਿਆ ਵਕਤੀ ਹੁੰਦੀ ਹੈ ਤੇ ਮੁੱਕ ਜਾਵੇਗੀ। ਲੋੜ ਤੋਂ ਵੱਧ ਵਧੇਰੇ ਸੰਵੇਦਨਸ਼ੀਲ ਪਰਿਵਾਰਕ ਮੈਂਬਰਾਂ ਵੱਲ ਧਿਆਨ ਦੇਣ ਦੀ ਲੋੜ ਹੁੰਦੀ ਹੈ। ਉਨ੍ਹਾਂ ਦੀ ਮਾਨਸਿਕ ਸਿਖਲਾਈ 'ਚ ਘਾਟ ਹੁੰਦੀ ਹੈ। ਉਹ ਦਲੀਲ ਦੀ ਬਜਾਏ ਹਰੇਕ ਸਮੱਸਿਆ ਦਾ ਹੱਲ ਪਾਠ-ਪੂਜਾ ਨਾਲ, ਉਦਾਸੀ 'ਚ ਰਹਿ ਕੇ, ਭਾਂਜਵਾਦੀ ਰਵੱਈਆ ਅਪਣਾ ਕੇ ਅਤੇ ਕਿਸੇ ਹੋਰ ਉੱਪਰ ਸਿੱਧੀ ਟੇਕ ਰੱਖਕੇ ਨਿਰਭਰ ਹੋ ਕੇ ਕਰਨ ਦਾ ਯਤਨ ਕਰਦੇ ਹਨ। ਅਜਿਹਾ ਭਾਵਨਾਵਾਂ ਤੋਂ ਉੱਪਰ ਉੱਠ ਕੇ ਬੁੱਧੀ ਤੇ ਦਲੀਲ ਦੇ ਸਿਰ ਤੇ ਸਮੱਸਿਆਵਾਂ ਪ੍ਰਤੀ ਹਾਂ ਪੱਖੀ ਵਰਤਾਰਾ ਹੀ ਯੋਗ ਵਰਤਾਰਾ ਹੈ।

ਉਪਰੋਕਤ ਵੰਨਗੀਆਂ ਵਿੱਚੋਂ ਤੁਸੀਂ ਕਿਸ ਵਿੱਚ ਆਉਂਦੇ ਹੋ। ਇਸ ਦੀ ਪੜਚੋਲ ਕਰੋ। ਜੇਕਰ ਗਲਤ ਵੰਨਗੀ ਵਿੱਚ ਹੋ ਤਾਂ ਠੀਕ ਵਿੱਚ ਸ਼ਾਮਲ ਹੋਵੋ। ਸੰਤੁਲਿਤ ਵਿਹਾਰ ਹੀ ਮਾਨਸਿਕ ਬਿਮਾਰੀਆਂ ਤੋਂ ਮੁਕਤੀ ਦਿਵਾ ਸਕਦਾ ਹੈ। ਹਰ ਮਨੁੱਖ ਸ਼ਾਂਤੀ ਚਾਹੁੰਦਾ ਹੈ ਪਰ ਸ਼ਾਂਤੀ ਦੇ ਅਰਥਾਂ ਬਾਰੇ ਵੀ ਗਿਆਨ ਹੋਣਾ ਚਾਹੀਦਾ ਹੈ। ਕੀ ਸਥਾਈ ਸ਼ਾਂਤੀ ਮਿਲ ਸਕਦੀ ਹੈ ? ਕਿਸ ਤਰ੍ਹਾਂ ? ਕੀ ਕਿਸੇ ਧਾਰਮਿਕ ਸਥਾਨ 'ਚ ਬੈਠਾ ਮਨੁੱਖ ਸ਼ਾਂਤ ਹੈ ? ਉਹ ਰੋਜ਼ਾਨਾ ਸ਼ਾਂਤੀ ਲਈ ਪ੍ਰਾਥਨਾ ਵੀ ਕਰਦਾ ਹੈ ਪਰ ਅਸ਼ਾਂਤ ਵੀ ਰਹਿੰਦਾ ਹੈ। ਅਜਿਹਾ ਕਿਉਂ ? ਸ਼ਾਂਤੀ ਤਾਂ ਕਿਸੇ ਇੱਕ ਸਮੱਸਿਆ ਦੇ ਹੱਲ ਤੋਂ ਬਾਅਦ ਕੀਤਾ ਖ਼ੁਸ਼ੀ ਦਾ ਪ੍ਰਗਟਾਵਾ ਹੈ ਜੋ ਥੋੜ੍ਹ ਚਿਰਾ ਹੈ। ਮਨੁੱਖ ਸਮੱਸਿਆਵਾਂ ਨਾਲ ਜੂਝਦਾ ਹੈ ਤੇ ਇਸੇ ਕਰਕੇ ਜਿਉਂਦਾ ਰਹਿੰਦਾ ਹੈ। ਜਿੰਨਾ ਉਹ ਸਮੱਸਿਆਵਾਂ ਨਾਲ ਖਿੜੇ ਮੱਥੇ ਜੂਝਣ ਦਾ ਆਦੀ ਹੋਵੇਗਾ ਓਨਾ ਹੀ ਉਸ ਨੂੰ ਅਸਲੀ ਸ਼ਾਂਤੀ ਦੇ ਵਧੇਰੇ ਦਰਸ਼ਨ ਹੋਣਗੇ ਤੇ ਵਿਵਹਾਰ ਪੱਖੋਂ ਵਧੇਰੇ ਸੰਤੁਲਿਤ ਹੋਵੇਗਾ। ਭਾਂਜਵਾਦੀ ਪਹੁੰਚ ਰਾਹੀਂ ਹਾਸਲ ਕੀਤੀ ਸ਼ਾਂਤੀ ਮੁਰਦਾ ਸ਼ਾਂਤੀ ਹੁੰਦੀ ਹੈ। ਮਨੁੱਖ ਅੰਦਰੋਂ ਉਪਰਾਮ ਹੁੰਦਾ ਹੈ ਪ੍ਰੰਤੂ ਬਾਹਰੋਂ ਸ਼ਾਂਤ ਲਗਦਾ ਹੈ।

ਹੁਣ ਇਸ ਸਵਾਲ ਵੱਲ ਆਈਏ ਕਿ ਕਿੰਨੇ ਕੁ ਲੋਕ ਸੰਤੁਲਿਤ ਸੋਚ ਰੱਖਦੇ ਹਨ। ਤਰਕ ਦੇ ਆਧਾਰ ਤੇ ਸੋਚਣਾ ਤੇ ਮਸਲਿਆਂ ਪ੍ਰਤੀ ਹਾਂ ਪੱਖੀ ਵਤੀਰਾ ਅਪਨਾਉਣਾ ਚੰਗੀ ਮਾਨਸਿਕ ਸਿਹਤ ਦੀਆਂ ਮੁਢਲੀਆਂ ਨਿਸ਼ਾਨੀਆਂ ਹਨ। ਤਰਕਸ਼ੀਲਾਂ ਨੇ ਲੋਕਾਂ ਦੀ ਮਾਨਸਿਕ ਸਿਹਤ ਦੀ ਦਰੁਸਤੀ ਲਈ ਗਿਣਨਯੋਗ ਕੰਮ ਕੀਤਾ ਪਰ ਸੋਚਣ ਦਾ ਸੁਆਲ ਇਹ ਹੈ ਕਿ ਕੀ ਅਸੀਂ ਸਾਰੇ ਸੰਤੁਲਿਤ ਸੋਚ ਦੇ ਧਾਰਨੀ ਹਾਂ ? ਸਾਡੇ ਵਿਵਹਾਰ ਦਾ ਪ੍ਰਦਰਸ਼ਨ ਅਕਸਰ ਹੀ ਸਾਡੇ ਇਕੱਠਾਂ 'ਚ ਵੇਖਣ ਨੂੰ ਮਿਲਦਾ ਰਹਿੰਦਾ ਹੈ ? ਸਾਨੂੰ ਪਹਿਲੇ ਮਨੋਵਿਗਿਆਨ ਦਾ ਗਿਆਨ ਹੋਣਾ ਜਰੂਰੀ ਹੈ ਤਾਂ ਕਿ ਸਾਨੂੰ ਮਾਨਸਿਕ ਤੌਰ ਤੇ ਠੀਕ (ਨਾਰਮਲ) ਤੇ ਮਾਨਸਿਕ ਤੌਰ ਤੇ ਬੀਮਾਰ (ਅਬਨਾਰਮਲ) ਦੀ ਪਛਾਣ ਹੋ ਸਕੇ। ਨਾਂਹ ਪੱਖੀ ਵਿਵਹਾਰ ਆਮ ਹਾਲਤਾਂ ਨਾਲੋਂ ਵੱਖਰੀ ਤਰ੍ਹਾਂ ਦਾ ਹੈ, ਜਿਸ ਦੇ ਪਿੱਛੇ ਅਨੇਕਾਂ ਕਾਰਣ ਕੰਮ ਕਰਦੇ ਹਨ। ਸਮਾਜ ਅੰਦਰ ਪ੍ਰਵਾਨਿਤ ਧਾਰਨਾਵਾਂ ਦਾ ਧਾਰਨੀ ਵਿਅਕਤੀ ਸਮਾਜਿਕ ਮੰਨ ਲਿਆ ਜਾਂਦਾ ਹੈ ਤੇ ਨਾਧਾਰਨੀ ਨੂੰ ਗੈਰ ਸਮਾਜਿਕ। ਜੇਕਰ ਕਿਸੇ ਅੰਦਰ ਥੋੜ੍ਹੀ ਜਿਹੀ ਵੀ ਗੈਰ ਸਮਾਜਿਕ ਧਾਰਨਾ ਨਜ਼ਰ ਆਉਂਦੀ ਹੈ ਤਾਂ ਸਮਾਜ ਪ੍ਰਤੀ ਉਸ ਦਾ ਵਰਤਾਓ ਦੂਸਰਿਆਂ ਨਾਲੋਂ ਵੱਖਰੇ ਕਿਸਮ ਦਾ ਹੈ ਤਾਂ ਅਜਿਹੇ ਵਿਅਕਤੀ ਦੇ ਵਰਤਾਓ ਦੇ ਕਾਰਣਾਂ ਦੀ ਪੜਤਾਲ ਕਰਨ ਜਰੂਰੀ ਹੋ ਜਾਂਦੀ ਹੈ।

ਕੁਝ ਵਿਅਕਤੀ ਵਿਸ਼ੇਸ਼ ਸਮਰਥਾ ਵਾਲੇ ਹੁੰਦੇ ਹਨ ਤੇ ਜ਼ਿਆਦਾ ਬੌਧਿਕ ਹੋਣ ਕਾਰਣ ਇਹ ਜਰੂਰੀ ਨਹੀਂ ਕਿ ਉਨ੍ਹਾਂ ਦਾ ਵਰਤਾਓ ਸਮਾਜ ਦੀਆਂ ਚਲੰਤ ਧਾਰਨਾਵਾਂ ਨਾਲ ਮੇਲ ਖਾਵੇ। ਅਜਿਹੇ ਵਿਅਕਤੀਆਂ ਦੇ ਵਿਵਹਾਰ ਸਬੰਧੀ ਤਰਕਸ਼ੀਲ ਮੈਂਬਰਾਂ ਦੀ ਪਹੁੰਚ ਕੀ ਹੋਵੇ, ਇਸ ਲਈ ਤਰਕਸ਼ੀਲਾਂ ਦਾ ਸਮਾਜ ਵਿਚਲੀਆਂ ਧਾਰਨਾਵਾਂ ਸਬੰਧੀ ਅਧਿਐਨ ਕਰਨਾ ਜਰੂਰੀ ਹੈ। ਹਰ ਧਾਰਨਾ ਰੱਦ ਕਰਨ ਯੋਗ ਨਹੀਂ ਹੁੰਦੀ ਤੇ ਨਾ ਹੀ ਹਰ ਧਾਰਨਾ ਪ੍ਰਵਾਨ ਕੀਤੀ ਜਾ ਸਕਦੀ ਹੈ। ਆਪਣੇ ਆਪ ਲਈ ਜਾਂ ਸਹਿਯੋਗ ਲਈ ਆਏ ਕਿਸੇ ਵਿਅਕਤੀ ਦੀ ਸਖਸ਼ੀਅਤ ਦਾ ਅਧਿਐਨ ਕਰਨ ਲਈ ਜਰੂਰੀ ਹੈ ਕਿ ਕੁਝ ਵਿਗਿਆਨਕ ਨਿਯਮ ਤੈਅ ਕੀਤੇ ਜਾਣ।

**ਮਾਨਸਿਕ ਸਿਹਤ ਸਬੰਧੀ ਸਾਡੀ ਪਹੁੰਚ ਕੀ ਹੋਵੇ:** ਅਸੀਂ ਮਾਨਸਿਕ ਰੋਗੀਆਂ ਦਾ ਸਹਿਯੋਗ ਕਰਕੇ ਉਨ੍ਹਾਂ ਨੂੰ ਠੀਕ ਕਰਨ ਲਈ

ਯਤਨਸ਼ੀਲ ਹਾਂ ਪਰ ਸਾਡਾ ਨਿਸ਼ਾਨਾ ਇਹ ਨਹੀਂ। ਸਾਡਾ ਨਿਸ਼ਾਨਾ ਉਨ੍ਹਾਂ ਦੰਭੀ ਲੋਕਾਂ ਦੀ ਅਸਲੀਅਤ ਜੱਗ ਜਾਹਿਰ ਕਰਨਾ ਹੈ, ਜਿਹੜੇ ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈਂਦਿਆਂ, ਉਨ੍ਹਾਂ ਦੀ ਮਾਨਸਿਕਤਾ ਨਾਲ ਖਿਲਵਾੜ ਕਰਨ ਦੇ ਨਾਲ-ਨਾਲ ਉਨ੍ਹਾਂ ਦੀਆਂ ਜੇਬਾਂ ਵੀ ਖਾਲੀ ਕਰਦੇ ਹਨ। ਸਾਡਾ ਨਿਸ਼ਾਨਾ ਲੋਕਾਂ ਨੂੰ ਵਿਗਿਆਨਕ ਸਮਝ ਨਾਲ ਜੋੜ ਕੇ ਉਨ੍ਹਾਂ ਨੂੰ ਜੀਵਨ ਜਾਂਚ ਸਿਖਾਉਣਾ ਹੈ। ਸਾਡਾ ਨਿਸ਼ਾਨਾ ਸਮਾਜਿਕ ਤਬਦੀਲੀ ਲਿਆਉਣਾ ਹੈ। ਇਹ ਨਾ ਮੁੱਕਣ ਵਾਲਾ ਤੇ ਨਿਰੰਤਰ ਚੱਲਣ ਵਾਲਾ ਵਰਤਾਰਾ ਹੈ। ਤਬਦੀਲੀ ਲਈ ਲਗਾਤਾਰ ਤੁਰਦੇ ਰਹਿਣਾ, ਜੀਵਨ ਪ੍ਰਤੀ ਰੁਚੀ ਤੇ ਉਤਸ਼ਾਹ ਨੂੰ ਬਣਾਈ ਰੱਖਦਾ ਹੈ। ਇਸ ਦੇ ਉਲਟ ਅਧਿਆਤਮਵਾਦੀ ਜੀਵਨ ਧਾਰਾ ਨੂੰ ਖੜੋਤ ਦੇ ਰੂਪ ਵਿੱਚ ਦੇਖਿਆ ਜਾਣਾ ਚਾਹੀਦਾ ਹੈ ਕਿਉਂਕਿ ਇਹ ਜੀਵਨ ਜੋਤ ਨੂੰ ਕਿਸੇ ਅਦਿੱਖ ਦੈਵੀ ਸ਼ਕਤੀ ਦਾ ਨਿੱਖੜਿਆ ਰੂਪ ਸਮਝਦੀ ਹੋਣ ਕਰਕੇ ਆਖਰ ਉਸੇ ਵਿੱਚ ਸਮਾਉਣ ਦੀ ਗੱਲ ਕਰਦੀ ਹੈ। ਮਾਨਸਿਕ ਰੋਗੀਆਂ ਪ੍ਰਤੀ ਸਾਡੀ ਪਹੁੰਚ ਇਹ ਹੋਣੀ ਚਾਹੀਦੀ ਹੈ ਕਿ ਉਨ੍ਹਾਂ ਦਾ ਵਿਗਿਆਨਕ ਸੱਚਾਈ ਵਿੱਚ ਵਿਸ਼ਵਾਸ ਬੱਝੇ। ਕੌਂਸਲਿੰਗ ਰਾਹੀਂ ਉਨ੍ਹਾਂ ਨੂੰ ਜੀਵਨ ਦੇ ਅਸਲ ਤੱਥਾਂ ਤੋਂ ਜਾਣੂ ਕਰਵਾਇਆ ਜਾਵੇ ਕਿ ਸਥਾਈ ਸ਼ਾਂਤੀ ਤਾਂ ਜੀਵਨ ਤੋਂ ਕਿਨਾਰਾ ਕਸ਼ੀ ਕਰਨ ਦਾ ਹੀ ਦੂਸਰਾ ਨਾਂ ਹੈ। ਕਿਸੇ ਸੰਘਰਸ਼ ਤੋਂ ਬਾਅਦ ਲਿਆ ਦਮ ਹੀ ਅਸਲੀ ਸ਼ਾਂਤੀ ਹੈ ਜਿਹੜੀ ਕਿਸੇ ਪ੍ਰਗਤੀਵਾਦੀ ਪੜਾਅ ਵੱਲ ਮੁੜ ਚੱਲਣ ਦਾ ਸੰਕੇਤ ਵੀ ਸਮੋਈ ਬੈਠੀ ਹੈ ਤੇ ਇਸੇ ਰਾਹ ਅੱਗੇ ਤੋਰਨ ਵਿੱਚ ਵਿਸ਼ਵਾਸ ਰੱਖਦੀ ਹੈ।

ਮਾਨਸਿਕ ਰੋਗੀ ਜੀਵਨ ਵਿੱਚ ਵਾਰ-ਵਾਰ ਆ ਰਹੀਆਂ ਔਕੜਾਂ ਤੋਂ ਘਬਰਾਉਂਦੇ ਹਨ। ਔਕੜਾਂ ਦਾ ਆਉਣਾ ਅਟੱਲ ਸੱਚਾਈ ਹੈ ਤੇ ਇਨ੍ਹਾਂ ਨਾਲ ਮੱਥਾ ਲਾਉਣਾ ਜੀਵਨ ਦੀ ਸ਼ੈਲੀ ਬਣਨੀ ਚਾਹੀਦੀ ਹੈ। ਮਾਨਸਿਕ ਸੰਕਟ ਦਾ ਸ਼ਿਕਾਰ ਲੋਕਾਂ ਨੂੰ ਸਹੀ ਦਿਸ਼ਾ ਦੇ ਕੇ ਉਨ੍ਹਾਂ ਦੀ ਦਸ਼ਾ ਸੁਧਾਰਨ ਦੇ ਨਾਲ-ਨਾਲ ਆਪਣੇ ਰਾਹਾਂ ਦਾ ਪਾਂਧੀ ਬਣਾਉਣ ਦੇ ਲਗਾਤਾਰ ਯਤਨ ਹੋਣੇ ਚਾਹੀਦੇ ਹਨ। ਲੋਕਾਂ ਦੇ ਅੰਦਰੋਂ ਭੂਤਾਂ-ਪ੍ਰੇਤਾਂ ਤੇ ਹੋਰ ਭਰਮ ਲਗਾਤਾਰ ਤੋੜਨੇ ਚਾਹੀਦੇ ਹਨ। ਸਾਡਾ ਰਵੱਈਆ ਇੱਕ ਕਲੀਨਿਕਲ ਡਾਕਟਰ ਵਾਲਾ ਨਹੀਂ ਹੋਣਾ ਚਾਹੀਦਾ, ਜਿਹੜਾ ਮਰੀਜ਼ ਦੇ ਇਲਾਜ ਤੱਕ ਹੀ ਸੀਮਿਤ ਹੁੰਦਾ ਹੈ। ਸਾਡਾ ਉਦੇਸ਼ ਜਿੱਥੇ ਚਲਦੇ ਪ੍ਰਬੰਧ ਦੀ ਪੜਚੋਲ ਹੋਵੇ, ਜਿਸ ਕਾਰਨ ਬਹੁਤ ਸਾਰੀਆਂ ਮਾਨਸਿਕ ਉਲਝਣਾਂ ਪੈਦਾ ਹੁੰਦੀਆਂ ਹਨ, ਉੱਥੇ ਸਮਾਜਿਕ ਬਣਤਰ ਦੀ ਵੀ ਪੜਚੋਲ ਹੋਵੇ। ਜਿਸ ਕਾਰਨ ਸਮਾਜਿਕ ਸਮੱਸਿਆਵਾਂ ਜਨਮ ਲੈਂਦੀਆਂ ਹਨ। ਉਦਾਹਰਣ ਵਜੋਂ ਜਾਤ, ਧਰਮ ਤੇ ਨਸਲ ਆਧਾਰਿਤ ਵਿਤਕਰੇਬਾਜੀ ਸਾਨੂੰ ਅਜਿਹੀਆਂ ਅਲਾਮਤਾਂ ਖਿਲਾਫ਼ ਆਪਣੇ ਪ੍ਰਚਾਰ ਪਸਾਰ ਰਾਹੀਂ ਹਮੇਸ਼ਾ ਜੂਝਣ ਦੀ ਆਦਤ ਬਣਾ ਲੈਣੀ ਚਾਹੀਦੀ ਹੈ। ਸਾਡੀ ਸਮਝ ਇਤਨੀ ਕੁ ਹੋਵੇ ਕਿ ਅਸੀਂ ਮਾਨਸਿਕ ਰੋਗ ਦੀ ਕਿਸਮ ਜਰੂਰ ਸਮਝ ਸਕੀਏ ਤੇ ਘੱਟੋ-ਘੱਟ ਯੋਗ ਸਲਾਹ ਦੇਣ ਦੇ ਸਮਰੱਥ ਹੋਈਏ। ਅਸੀਂ ਪਾਗਲਪਣ ਤੇ ਦਿਮਾਗੀ ਰਸਾਇਣਾਂ ਵਿੱਚ ਆਈ ਅਸੰਤੁਲਤਾ ਦੇ ਕੇਸਾਂ ਨੂੰ ਹੱਥ ਪਾਉਣ ਦੇ ਬਿਲਕੁਲ ਸਮਰੱਥ ਨਹੀਂ ਹਾਂ। ਸਾਨੂੰ ਅਜਿਹੇ ਕੇਸਾਂ ਤੇ ਸਮਾਂ ਖਰਾਬ ਨਹੀਂ ਕਰਨਾ ਚਾਹੀਦਾ ਕਿਉਂਕਿ ਅਜਿਹੇ ਰੋਗਾਂ ਦਾ ਇਲਾਜ ਕੇਵਲ ਦਵਾਈਆਂ ਹਨ। ਕੌਂਸਲਿੰਗ ਅਜਿਹੇ ਕੇਸਾਂ 'ਚ ਸਹਾਈ ਨਹੀਂ ਹੁੰਦੀ। ਬਦਲਦੀਆਂ ਹਾਲਤਾਂ ਅਨੁਸਾਰ ਤੇਜੀ ਨਾਲ ਬਦਲਣ ਵਾਲੇ ਮੂਡ, ਚਿੰਤਾ, ਫੈਸਲਾ ਲੈਣ ਦੀ ਅਸਮਰਥਾ, ਥਕਾਵਟ ਨਾਲ ਹਮੇਸ਼ਾ ਟੁੱਟੇ ਰਹਿਣ ਵਾਲੇ ਗੁੱਸੇਖ਼ੋਰ, ਉਦਾਸੀ ਵੱਲ ਨੂੰ ਝੁਕਾਅ ਰੱਖਣ ਵਾਲੇ, ਜਿਨ੍ਹਾਂ ਸਭ ਨੂੰ ਅਸਥੀਨਿਕ (Asthenic), ਸ਼ਰਮਾਉਣ ਵਾਲੇ, ਸੰਵੇਦਨਸ਼ੀਲ, ਆਪਣੇ ਆਪ ਨੂੰ ਘਟੀਆ ਸਮਝਣ ਵਾਲੇ, ਇਕੱਲਤਾ ਦਾ ਸ਼ਿਕਾਰ, ਵਿਅਕਤੀਗਤ ਸਬੰਧਾਂ ਨੂੰ ਬਣਾਉਣ ਤੋਂ ਅਯੋਗ, ਅਜਨਬੀ ਨੂੰ ਮਿਲਣ ਤੋਂ ਘਬਰਾਉਣ ਵਾਲੇ, ਪੈਰਾਨੋਇਡ, ਜਿਹੜੇ ਵਧੇਰੇ ਗੁੱਸੇ ਦਾ ਇਜ਼ਹਾਰ ਕਰਦੇ ਹਨ ਤੇ ਹਰ ਗੱਲ ਨੂੰ ਨਾਕਾਰਾਤਮਕ ਪੱਖ ਤੋਂ ਵੇਖਦੇ ਹਨ। ਭਾਵ ਸਨਕੀ ਹਨ। ਲੋੜੋਂ ਵਧੇਰੇ ਬੜਬੋਲੇ, ਜ਼ਿਆਦਾ ਚੁੱਪ ਰਹਿਣ ਵਾਲੇ, ਬੇਮੁਹਾਰੇ, ਅਸਹਿਨਸ਼ੀਲ, ਜਜ਼ਬਾਤੀ ਵਰਤਾਓ ਕਰਨ ਵਾਲੇ, ਝਗੜਾਲੂ, ਮਾਨਸਿਕ ਤੌਰ ਤੇ ਜ਼ਿੱਦੀ, ਲੰਬਾ ਭਾਸ਼ਣ ਦੇਣ ਦੇ ਆਦੀ, ਦੂਸਰੇ ਦੀ ਨਾ ਸੁਣਨ ਵਾਲੇ (Aptileptic), ਦੂਸਰਿਆਂ ਦਾ ਧਿਆਨ ਖਿੱਚਣ ਲਈ ਨਾਕਾਰਾਤਮਕ ਰੁਚੀਆਂ ਦਾ ਪ੍ਰਗਟਾਵਾ ਕਰਨ ਵਾਲੇ। ਸੁਪਨਸਾਰ, ਜ਼ਿਆਦਾ ਝੂਠ ਦਾ ਸਹਾਰਾ ਲੈਣ ਵਾਲੇ। ਦੂਸਰਿਆਂ ਦਾ ਨੁਕਸਾਨ ਕਰਨ ਵਾਲੇ ਖੁਸ਼ੀ ਦਾ ਅਨੁਭਵ ਕਰਨ ਵਾਲੇ ਸਭ ਹਿਸਟੀਰੀਆ ਦੇ ਲੱਛਣ ਰੱਖਦੇ ਹਨ। ਲੋੜੋਂ ਵੱਧ ਉਤਸੁਕ, ਹਵਾਈ ਕਿਲੇ ਬਣਾਉਣ ਵਾਲੇ, ਬਦਲਦੇ ਮੂਡ ਅਨੁਸਾਰ ਅਮਲ ਕਰਨ ਵਾਲੇ, ਜਿਨ੍ਹਾਂ ਵਿੱਚ ਲੋੜੋਂ ਵੱਧ ਜ਼ਿੰਮੇਵਾਰੀ ਦਾ ਅਹਿਸਾਸ ਰਹਿੰਦਾ ਹੈ (Hyperthymic) ਆਦਿ ਸਭ ਮਾਨਸਿਕ ਸਮੱਸਿਆਵਾਂ ਦਾ ਸ਼ਿਕਾਰ ਹਨ। ਕੀ ਅਸੀਂ ਅਜਿਹੇ ਰੋਗੀਆਂ ਨੂੰ ਸਲਾਹ ਦੇਣ ਦੇ ਸਮਰਥ ਹਾਂ। ਅਸੀਂ ਖੁਦ ਹੀ ਇਨ੍ਹਾਂ 'ਚੋਂ ਕਿਸੇ ਨਾ ਕਿਸੇ ਅਲਾਮਤ ਦਾ ਸ਼ਿਕਾਰ ਤਾਂ ਨਹੀਂ। ਪਹਿਲਾਂ ਸਾਨੂੰ ਆਪਣੇ ਵਿਹਾਰ ਦਾ ਅਧਿਐਨ ਕਰਨਾ ਚਾਹੀਦਾ ਹੈ ਤਾਂ ਹੀ ਅਸੀਂ ਯੋਗ ਸਲਾਹ ਦੇਣ ਦੇ ਕਾਬਲ ਹੋ ਸਕਾਂਗੇ। ਸਾਡਾ ਦੂਸਰਿਆਂ ਲਈ ਇੱਕ ਪਾਏ ਦੀ ਉਦਾਹਰਣ ਬਣਨਾ ਅਤੀ ਜਰੂਰੀ ਹੈ। ਫਿਰ ਹੀ ਅਸੀਂ ਸਮਾਜ ਅੰਦਰ ਸਾਬਤ ਕਦਮੀਂ ਤਬਦੀਲੀਆਂ ਲਿਆਉਣ ਦੇ ਸਮਰਥ ਹੋ ਸਕਾਂਗੇ। ❑❑

97800-96400





# ਕੀ ਹਨ ਸੂਰਜੀ ਧੱਬੇ

ਹਰਚੰਦ ਭਿੰਡਰ



ਅੱਜ ਕੱਲ 2012 ਦੀ ਬੜੀ ਚਰਚਾ ਚਲਦੀ ਰਹਿੰਦੀ ਹੈ। ਇਸ ਵਿਸ਼ੇ ਉੱਪਰ ਫ਼ਿਲਮਾਂ ਵਾਲਿਆਂ ਨੇ ਫ਼ਿਲਮ ਵੀ ਬਣਾ ਦਿੱਤੀ ਹੈ। ਮੀਡੀਏ ਨੇ ਇਸ ਗੈਰ ਵਿਗਿਆਨਕ ਵਿਚਾਰ ਨੂੰ ਬਹੁਤ ਅਹਿਮੀਅਤ ਦਿੱਤੀ ਹੈ। ਇਹ ਖ਼ਬਰ ਲੱਗਭਗ ਦੋ ਸਾਲਾਂ ਤੋਂ ਚਰਚਾ ਵਿੱਚ ਹੈ। ਪਿੱਛੇ ਜਿਹੇ ਨਾਸਾ ਨੇ ਇਸ ਵਿਚਾਰ ਨਾਲ ਸਬੰਧਿਤ ਦਲੀਲਾਂ ਨੂੰ ਰੱਦ ਕੀਤਾ ਸੀ ਪਰ ਇਸ ਖ਼ਬਰ ਨੂੰ ਖ਼ਾਸ ਅਹਿਮੀਅਤ ਨਹੀਂ ਦਿੱਤੀ। ਕਿਹਾ ਗਿਆ ਹੈ ਕਿ 21 ਦਸੰਬਰ 2012 ਨੂੰ ਹੋਣ ਵਾਲੀ ਤਬਾਹੀ ਵਿੱਚ ਸੂਰਜੀ ਧੱਬਿਆਂ ਦਾ ਵੀ ਅਹਿਮ ਰੋਲ ਹੋਵੇਗਾ ਜਿਹੜੇ ਕਿ 2012 ਨੂੰ ਚਰਮ ਸੀਮਾ ਤੇ ਹੋਣਗੇ। ਇਹ ਸੂਰਜੀ ਧੱਬੇ ਕੀ ਹਨ? ਹਥਲੀ ਲਿਖਤ ਰਾਹੀਂ ਸੂਰਜੀ ਧੱਬਿਆਂ ਦੀ ਬਣਤਰ ਅਤੇ ਇਹਨਾਂ ਦੇ ਧਰਤੀ ਤੇ ਪੈਣ ਵਾਲੇ ਪ੍ਰਭਾਵਾਂ ਬਾਰੇ ਆਪਾਂ ਜਾਨਣ ਦੀ ਕੋਸ਼ਿਸ਼ ਕਰਾਂਗੇ।

ਸਾਡਾ ਸੂਰਜ ਸਾਡੀ ਧਰਤੀ ਦੀ ਤਰ੍ਹਾਂ ਠੋਸ ਨਹੀਂ ਸਗੋਂ ਇਹ ਪਲਾਜ਼ਮਾ ਦੀ ਸਥਿਤੀ ਵਿੱਚ ਹੈ। ਮਾਦੇ ਦੀਆਂ ਤਿੰਨ ਹਾਲਤਾਂ ਗੈਸ, ਤਰਲ ਅਤੇ ਠੋਸ ਬਾਰੇ ਤਾਂ ਆਮ ਜਾਣਦੇ ਹਾਂ। ਪਰ ਤਰਲ ਅਤੇ ਠੋਸ ਵਿਚਕਾਰਲੇ ਪਿਘਲੇ ਹੋਏ ਮਾਦੇ ਨੂੰ ਪਲਾਜ਼ਮਾ ਕਹਿੰਦੇ ਹਨ। ਸੂਰਜ ਦੇ ਅੰਦਰਲਾ ਜਾਂ ਕੋਰ ਦਾ ਤਾਪਮਾਨ ਲਗਭਗ 1.5 ਕਰੋੜ ਦਰਜੇ ਸੈਂਟੀਗਰੇਡ ਹੈ। ਸੂਰਜ ਦੇ ਤਲ ਉੱਤੇ 6000 ਦਰਜੇ ਸੈਂਟੀਗਰੇਡ ਤੱਕ ਗਰਮੀ ਹੈ। ਪਰ ਕਈ ਵਾਰ ਸਤਹ ਉੱਪਰ ਕੁੱਝ ਥਾਵਾਂ ਤੇ ਤਾਪਮਾਨ ਅਚਾਨਕ ਘੱਟ ਕੇ 5000 ਤੋਂ 4000 ਦਰਜੇ ਤੱਕ ਆ ਜਾਂਦਾ ਹੈ। ਤਾਪਮਾਨ ਵਿੱਚ ਆਈ ਤਬਦੀਲੀ ਕਾਰਣ ਇਹ ਥਾਵਾਂ ਧੱਬਿਆਂ ਦੇ ਰੂਪ ਵਿੱਚ ਨਜ਼ਰ ਆਉਂਦੀਆਂ ਹਨ।

ਸੂਰਜੀ ਧੱਬਿਆਂ ਬਾਰੇ ਪਹਿਲੀ ਜਾਣਕਾਰੀ ਚੀਨੀ ਇਤਿਹਾਸ ਵਿੱਚ ਈਸਾ ਤੋਂ 28 ਵਰ੍ਹੇ ਪਹਿਲਾਂ ਦੀ ਮਿਲਦੀ ਹੈ। ਚੀਨੀ ਵਿਦਵਾਨਾਂ ਨੇ ਇਹਨਾਂ ਨੂੰ ਸੂਰਜ ਦੇ ਆਕਾਰ ਉੱਤੇ ਦਿਸਦੀਆਂ ਪੰਛੀਆਂ ਦੀਆਂ ਡਾਰਾਂ ਦੱਸਿਆ। ਫਿਰ ਲੰਬੇ ਸਮੇਂ ਬਾਅਦ 1129 ਈ: ਵਿੱਚ ਜਾਹਨ ਆਫ ਵੋਰਸੇਸਟਰ, ਇੰਗਲੈਂਡ ਨੇ ਧੱਬਿਆਂ ਸਬੰਧੀ ਜਾਣਕਾਰੀ ਪ੍ਰਾਪਤ ਕੀਤੀ। ਰੂਸ ਵਿੱਚ ਸਾਲ 1371 ਦੀ ਨਿਕਨ ਦੀ ਲਿਖਤ ਵਿੱਚ ਦਰਜ ਹੈ: 'ਗਰਮੀ ਦੀ ਉਸੇ ਹੀ ਰੁੱਤ ਵਿੱਚ ਸੂਰਜ ਵਿੱਚ ਨਿਸ਼ਾਨ ਦਿਸਿਆ,ਧੱਬੇ, ਜੋ ਸੂਰਜ ਉੱਤੇ ਕਿੱਲਾਂ ਵਾਂਗ ਉੱਭਰੇ ਕਾਲੇ ਦਿਖਾਈ ਦੇ ਰਹੇ ਸਨ..' ਉਸ ਸਮੇਂ ਅਜੇ ਦੂਰਬੀਨ ਦੀ ਖੋਜ ਨਹੀਂ ਹੋਈ ਸੀ। ਸਿਰਫ਼ ਨੰਗੀ ਅੱਖ ਜਾਂ ਹੋਰ ਸਾਧਾਰਣ ਸਾਧਨਾਂ ਨਾਲ ਜਾਣਕਾਰੀ ਪ੍ਰਾਪਤ ਕੀਤੀ ਜਾਂਦੀ ਸੀ।

17ਵੀਂ ਸਦੀ ਵਿੱਚ 1610-1161 ਈ: ਵਿੱਚ ਥਾਮਸ ਹੇਰਿਅਟ ਇੰਗਲੈਂਡ ਅਤੇ ਫਰੀਜਿਅਨ ਖਗੋਲ ਵਿਗਿਆਨੀ ਜੋਹਿਨਿਸ ਅਤੇ ਡੇਵਿਡ ਫੈਬਰਿਸਿਆਨ ਨੇ ਇਸ ਉੱਪਰ ਮਹੱਤਵਪੂਰਨ ਕੰਮ ਕੀਤਾ। ਈਸਵੀ 1612 ਵਿੱਚ ਮਹਾਨ ਵਿਗਿਆਨੀ ਗੈਲੀਲੀਓ ਨੇ ਦੂਰਬੀਨ ਦੀ ਖੋਜ ਤੋਂ ਬਾਅਦ ਸਹੀ ਤਸਵੀਰ ਸਾਹਮਣੇ ਰੱਖੀ। ਉਸ ਨੇ ਇਹਨਾਂ ਧੱਬਿਆਂ ਨੂੰ ਧਿਆਨ ਪੂਰਵਕ ਲਗਾਤਾਰ ਦੋ ਸਾਲ ਘੋਖਿਆ ਤੇ ਇਸ ਸਿੱਟੇ ਤੇ ਪੁੱਜਿਆ ਕਿ 'ਧੱਬੇ ਸੂਰਜ ਦੇ ਤਲ ਉੱਤੇ ਸੱਚਮੁੱਚ ਦੀ ਸ਼ੈਅ (ਉਸ ਤੋਂ ਪਹਿਲਾਂ ਇਹ ਵੀ ਪ੍ਰਚਲਤ ਸੀ ਕਿ ਇਹ ਧੱਬੇ ਉਹ ਪਰਛਾਵਾਂ ਸਨ, ਜੋ ਬੁੱਧ ਗ੍ਰਹਿ ਦਾ ਉਸ ਸਮੇਂ ਪੈਂਦਾ ਹੈ,ਜਦੋਂ ਉਹ ਸੂਰਜ ਸਾਹਮਣਿਉਂ ਲੰਘਦਾ ਹੈ) ਹਨ, ਜਿਥੇ ਕਿ ਉਹ ਲਗਾਤਾਰ ਪ੍ਰਗਟ ਹੁੰਦੇ ਹਨ ਅਤੇ ਅਲੋਪ ਹੁੰਦੇ ਹਨ। ਜਿਨ੍ਹਾਂ ਵਿੱਚ ਕੁਝ ਥੋੜਾ ਸਮਾਂ ਰਹਿੰਦੇ ਹਨ ਅਤੇ ਕੁਝ ਜਿਆਦਾ ਸਮਾਂ। ਉਸ ਨੇ ਹਰ ਧੱਬੇ ਦੀ ਖੱਬਿਓਂ ਸੱਜੇ ਲਗਾਤਾਰ ਗਤੀ ਨੂੰ ਦੇਖਿਆ। ਕੁਝ ਧੱਬੇ ਨਜ਼ਰ ਤੋਂ ਅਲੋਪ ਹੋ ਜਾਂਦੇ ਹਨ ਅਤੇ ਫਿਰ 27 ਦਿਨਾਂ ਬਾਅਦ ਦੂਜੇ ਪਾਸੇ ਦਿਖਾਈ ਦਿੰਦੇ। ਇਹ ਇਸ ਗੱਲ ਦਾ ਸੂਚਕ ਹਨ ਕਿ ਸੂਰਜ ਘੁੰਮਦਾ ਹੈ ਅਤੇ ਇਹ 27 ਦਿਨਾਂ ਵਿੱਚ ਆਪਣੇ ਧੁਰੇ ਦਾ ਚੱਕਰ ਲਗਾਉਂਦਾ ਹੈ।

ਜਰਮਨ ਦੇ ਖਗੋਲ ਵਿਗਿਆਨੀ ਸੈਮੂਅਲ ਹੀਅਨਰਿਚ ਸਕਵਾਬੇ 1789-1875 ਨੇ ਆਪਣੀ ਦੂਰਬੀਨ ਸੂਰਜ ਵੱਲ ਸੇਧਤ ਕੀਤੀ। ਇਸ ਵਿਗਿਆਨੀ ਬਾਰੇ ਉਸ ਦੇ ਸ਼ਹਿਰ ਦੇ ਵਾਸੀਆਂ ਦਾ ਕਹਿਣਾ ਸੀ: 'ਸੂਰਜ ਕਦੇ ਵੀ ਸਕਵਾਬੇ ਅਤੇ ਉਸ ਦੀ ਦੂਰਬੀਨ ਦੇ ਸਨਮੁਖ ਹੋਏ ਬਿਨਾਂ ਨਹੀਂ ਚੜ੍ਹਿਆ।' ਲਗਾਤਾਰ ਤੀਹ ਸਾਲ ਤੋਂ ਵੱਧ ਸਮਾਂ, ਬਿਨਾਂ ਨਾਗਾ ਹਰ ਰੋਜ਼ ਸਕਵਾਬੇ ਆਪਣੀ ਦੂਰਬੀਨ ਨਾਲ ਸੂਰਜ ਨੂੰ ਦੇਖਦਾ ਅਤੇ ਉਹਨਾਂ ਧੱਬਿਆ ਦੇ ਚਿੱਤਰ ਉਲੀਕਦਾ ਰਹਿੰਦਾ, ਜਿਹੜੇ ਉਹਨੂੰ ਸੂਰਜ ਦੇ ਤਲ ਉੱਪਰ ਦਿਖਾਈ ਦਿੰਦੇ। ਉਸ ਨੇ ਇਹ ਦੇਖਿਆ ਕਿ ਸੂਰਜੀ ਧੱਬੇ 11 ਸਾਲਾਂ ਦੇ ਸਮੇਂ ਵਿੱਚ ਬੜੇ ਸਰਗਰਮ ਰੂਪ ਵਿੱਚ ਦਿਖਾਈ ਦਿੰਦੇ ਤੇ ਅਲੋਪ ਹੁੰਦੇ ਹਨ। ਪਿਛੋਂ ਸਵਿਸ ਤਾਰਾ ਵਿਗਿਆਨੀ ਜੋਹਾਨ ਰੁਡੋਲਫ ਵੋਲਫ 1816-1893 ਨੇ ਗਣਨਾ ਕਰਕੇ ਦੱਸਿਆ ਕਿ ਇਹ ਸਮਾਂ 11.1 ਵਰ੍ਹਿਆਂ ਦਾ

ਹੁੰਦਾ ਹੈ। ਇਸ ਨੂੰ 11 ਸਾਲਾ ਸੂਰਜੀ ਚੱਕਰ ਕਿਹਾ ਜਾਂਦਾ ਹੈ।

ਖਗੋਲ ਵਿਗਿਆਨੀਆਂ ਦੇ ਦੱਸਣ ਮੁਤਾਬਕ ਜਦ ਤੋਂ ਵਿਗਿਆਨੀਆਂ ਨੇ ਸੂਰਜੀ ਧੱਬਿਆਂ ਦਾ ਰਿਕਾਰਡ ਰੱਖਣਾ ਸ਼ੁਰੂ ਕੀਤਾ ਭਾਵ ਪਹਿਲੇ ਸੂਰਜੀ ਚੱਕਰ ਤੋਂ ਲੈ ਕੇ ਹੁਣ ਤੱਕ 23 ਸੂਰਜੀ ਚੱਕਰ ਲੰਘ ਚੁੱਕੇ ਹਨ ਅਤੇ 4 ਜਨਵਰੀ 2008 ਤੋਂ 24ਵਾਂ ਸੂਰਜੀ ਚੱਕਰ ਸ਼ੁਰੂ ਹੈ। ਯਾਦ ਰਹੇ ਪਹਿਲਾ ਸੂਰਜੀ ਚੱਕਰ ਮਾਰਚ 1755 ਤੋਂ ਸ਼ੁਰੂ ਹੋ ਕੇ ਜੂਨ 1766 ਪੂਰਾ ਹੋਇਆ ਸੀ। ਇਹ ਸੂਰਜੀ ਚੱਕਰ 1760 ਈ: ਨੂੰ ਪੂਰੀ ਸਰਗਰਮੀ ਤੇ ਸੀ। ਹੁਣ 24ਵਾਂ ਸੂਰਜੀ ਚੱਕਰ ਸਰਗਰਮ ਹੋ ਰਿਹਾ ਹੈ। ਇਹ 2011-12 ਵਿੱਚ ਆਪਣੇ ਸਿਖਰ ਤੇ ਪੁੱਜ ਜਾਵੇਗਾ। ਸੂਰਜੀ ਧੱਬੇ ਦਰਅਸਲ ਸੂਰਜੀ ਤਲ ਫੋਟੋਸਫੀਅਰ ਉੱਪਰ ਹੋਣ ਵਾਲੀਆਂ ਉੱਚ ਚੁੰਬਕੀ ਗਤੀਵਿਧੀਆਂ ਹਨ। ਇਹ ਧੱਬੇ ਜੋੜਿਆਂ ਦੇ ਰੂਪ ਹੁੰਦੇ ਹਨ, ਇਹਨਾਂ ਵਿੱਚ ਵਿਰੋਧੀ ਚੁੰਬਕੀ ਧਰੁਵਤਾ ਹੁੰਦੀ ਹੈ। ਸੂਰਜੀ ਧੱਬਿਆਂ ਦਾ ਜੋੜਾ ਸੂਰਜ ਅੰਦਰ ਛੁਪੇ ਹੋਏ ਕਿਸੇ 'ਯੂ' ਆਕਾਰੀ ਚੁੰਬਕ ਦੇ ਸਿਰਿਆਂ ਵਾਂਗ ਹੁੰਦਾ ਹੈ। ਇਕ ਧੱਬੇ ਉਪਰ ਉੱਤਰੀ ਧਰੁਵ ਤੇ ਦੂਜੇ ਉਪਰ ਦੱਖਣੀ ਧਰੁਵ ਹੁੰਦਾ ਹੈ।

ਸੂਰਜੀ ਧੱਬਿਆਂ ਦੇ ਪ੍ਰਗਟ ਤੇ ਅਲੋਪ ਦੀ ਕਿਰਿਆ ਨੂੰ ਸਮਝਣ ਵਾਸਤੇ ਖਗੋਲ ਵਿਗਿਆਨੀਆਂ ਨੇ ਦੋ ਮਾਡਲ ਪੇਸ਼ ਕੀਤੇ ਹਨ। ਜਿਆਦਾ ਮਾਨਤਾ ਕਨਵੇਅਰ ਬੈਲਟ ਨੂੰ ਮਿਲਦੀ ਹੈ। ਇਸ ਮੁਤਾਬਿਕ ਸੂਰਜ ਦੇ ਨਿਮਨ ਅਕਸ਼ਾਂਸ਼ਾਂ / ਮੱਧਵਰਤੀ ਹਿੱਸਿਆਂ ਤੋਂ ਚੁੰਬਕੀ ਗਤੀਵਿਧੀਆਂ ਪ੍ਰਗਟ ਹੁੰਦੀਆਂ ਹਨ ਅਤੇ ਘੁੰਮਦੀ ਹੋਈ ਪੱਟੀ ਦੀ ਤਰਾਂ ਇਕ ਨਿਸ਼ਚਤ ਗਤੀ ਵਿੱਚ ਸੂਰਜ ਦੇ ਉੱਚ ਅਕਸ਼ਾਂਸ਼=ਧਰੁਵਾਂ ਵੱਲ ਵਧਦੀਆਂ ਹਨ ਅਤੇ ਫਿਰ ਧੱਬੇ ਪ੍ਰਗਟ ਹੋਣੇ ਸ਼ੁਰੂ ਹੋ ਜਾਂਦੇ ਹਨ। ਜਦ ਨਵਾਂ ਸੂਰਜੀ ਚੱਕਰ ਸ਼ੁਰੂ ਹੁੰਦਾ ਹੈ ਤਾਂ ਧੱਬੇ ਲਗਭਗ 30 ਦਰਜੇ ਤੋਂ 35 ਦਰਜੇ ਅਕਸ਼ਾਂਸ਼ ਵਿੱਚ ਬਣਨੇ ਸ਼ੁਰੂ ਹੁੰਦੇ ਹਨ। ਸਮੇਂ ਦੇ ਬੀਤਣ ਨਾਲ ਸੂਰਜੀ ਧੱਬਿਆਂ ਦੀ ਗਿਣਤੀ ਵਧਦੀ ਜਾਂਦੀ ਹੈ ਤੇ ਉਹ ਮੱਧ ਰੇਖਾ ਦੇ ਵਧੇਰੇ ਨੇੜੇ ਦਿਖਾਈ ਦੇਣ ਲਗਦੇ ਹਨ। ਇਸ ਸੂਰਜੀ ਸਰਗਰਮੀ ਦੇ ਸਿਖਰ ਸਮੇਂ 15 ਦਰਜੇ ਤੋਂ 20 ਦਰਜੇ ਦੇ ਨੇੜੇ ਧੱਬੇ ਦਿਸਦੇ ਹਨ ਤੇ ਚੱਕਰ ਦੇ ਅੰਤ ਤੱਕ ਇਹ ਮੱਧ ਰੇਖਾ ਦੇ ਕਾਫੀ ਨੇੜੇ ਪ੍ਰਗਟ ਹੁੰਦੇ ਹਨ। ਸੂਰਜ ਦੇ ਧਰੁਵਾਂ ਉੱਤੇ ਜਾਂ ਇਸ ਦੀ ਮੱਧ ਰੇਖਾ ਉੱਤੇ ਇਹ ਸੂਰਜੀ ਧੱਬੇ ਪੈਦਾ ਨਹੀਂ ਹੁੰਦੇ। ਇਹ ਸਿਰਫ਼ 35 ਦਰਜੇ ਤੋਂ 05 ਦਰਜੇ ਵਿਚਕਾਰਲੇ ਅਕਸ਼ਾਂਸ਼ਾਂ ਵਿੱਚ ਦਿਖਾਈ ਦਿੰਦੇ ਹਨ। ਜਦ ਕਿ ਬੈਲੂਨ ਮਾਡਲ ਇਹ ਕਹਿੰਦਾ ਹੈ ਕਿ ਕਿਵੇਂ ਸੂਰਜੀ ਸਤਹ ਤੋਂ ਲਗਭਗ 2 ਲੱਖ ਕਿਲੋ ਮੀਟਰ ਸੂਰਜ ਦੇ ਧੁਰ ਅੰਦਰ ਚੁੰਬਕੀ ਗਤੀਵਿਧੀਆਂ ਸ਼ੁਰੂ ਹੁੰਦੀਆਂ ਹਨ। ਇਹ ਹਲਚਲ ਬੁਲਬੁਲੇ ਦੀ ਤਰਾਂ ਉੱਠਦੀ ਹੋਈ ਸਤਹ ਦੇ ਉੱਪਰ ਆ ਜਾਂਦੀ ਹੈ ਅਤੇ ਕਾਫੀ ਫੈਲ ਜਾਂਦੀ ਹੈ ਅਤੇ ਸੂਰਜੀ ਧੱਬੇ ਪੈਦਾ ਹੋ ਜਾਂਦੇ ਹਨ। ਸੂਰਜੀ ਧੱਬਿਆਂ ਦਾ ਆਕਾਰ ਲੱਖਾਂ ਵਰਗ ਕਿਲੋਮੀਟਰ ਹੁੰਦਾ ਹੈ। ਜਿਸ ਕਾਰਣ ਇਹਨਾਂ ਨੂੰ ਦੂਰਬੀਨ ਦੀ ਮਦਦ ਤੋਂ ਬਿਨਾਂ ਵੀ ਦੇਖਿਆ ਜਾਂਦਾ ਰਿਹਾ ਹੈ। ਪਰ ਕਈ ਆਕਾਰ ਵਿੱਚ ਛੋਟੇ ਵੀ ਹੁੰਦੇ ਹਨ।

ਸੂਰਜ ਦੀ ਚਮਕੀਲੀ ਸਤਹ ਜੋ ਸਾਨੂੰ ਦਿਖਾਈ ਦਿੰਦੀ ਹੈ, ਉਸ ਨੂੰ ਫ਼ੋਟੋਸਫੀਅਰ ਕਿਹਾ ਜਾਂਦਾ ਹੈ। ਸੂਰਜੀ ਧੱਬਿਆਂ ਦੀਆਂ ਸਰਗਰਮੀਆਂ ਦਾ ਇਹੋ ਹਿੱਸਾ ਹੈ। ਸੂਰਜੀ ਧੱਬਿਆਂ ਦਾ ਕੇਂਦਰੀ ਭਾਗ ਜੋ ਕਿ ਸੰਘਣਾ ਹੁੰਦਾ ਹੈ,ਨੂੰ ਅੰਬਰਾ ਕਿਹਾ ਜਾਂਦਾ ਹੈ। ਇਸ ਦੇ ਇਰਦ ਗਿਰਦ ਦਾ ਭਾਗ ਜੋ ਕਿ ਘੱਟ ਸੰਘਣਾ ਹੈ ਪੈਨਬਰਾ ਅਖਵਾਉਂਦਾ ਹੈ। ਸੂਰਜੀ ਧੱਬਿਆਂ ਦੇ ਆਸ ਪਾਸ ਦੀ ਸਤਹ ਇਸ ਕਾਲੇ ਧੱਬਿਆਂ ਕਾਰਨ ਹੋਰ ਵੱਧ ਚਮਕੀਲੀ ਹੋ ਉੱਠਦੀ ਹੈ। ਇਸ ਸਤਹ ਵਿੱਚ ਕੁਝ ਭਾਗ ਅਜਿਹੇ ਹੁੰਦੇ ਹਨ ਜਿਹੜੇ ਬਹੁਤ ਜਿਆਦਾ ਚਮਕੀਲੇ ਹੋਣ ਕਾਰਣ ਸਫ਼ੈਦ ਰੰਗ ਦੇ ਦਿਖਾਈ ਦਿੰਦੇ ਹਨ, ਇਹਨਾਂ ਨੂੰ ਫੈਕੂਲਾ ਕਿਹਾ ਜਾਂਦਾ ਹੈ। ਇਹਨਾਂ ਨੂੰ ਧੱਬਿਆਂ ਦੇ ਸਥਾਈ ਉਪ ਗ੍ਰਹਿ ਵੀ ਕਿਹਾ ਜਾਂਦਾ ਹੈ। ਇਹ ਲਿਸ਼ਕਦੇ ਗਤੀਸ਼ੀਲ ਆਕਾਰ ਸੰਬੰਧਿਤ ਧੱਬੇ ਤੋਂ ਕੁੱਝ ਸਮਾਂ ਪਹਿਲਾਂ ਹੀ ਪ੍ਰਗਟ ਹੋ ਜਾਂਦੇ ਹਨ ਅਤੇ ਧੱਬੇ ਦੇ ਅਲੋਪ ਹੋਣ ਪਿਛੋਂ ਵੀ ਕਾਇਮ ਰਹਿੰਦੇ ਹਨ। ਲੰਬੀ ਉਮਰ ਵਾਲੇ ਫੈਕੂਲਾ ਕਈ ਵਾਰ ਲਗਭਗ ਇੱਕ ਸਾਲ ਤੱਕ ਕਾਇਮ ਰਹਿੰਦੇ ਹਨ, ਜਦ ਕਿ ਧੱਬਾ ਕਦੀ ਕਦਾਈਂ ਹੀ 27 ਦਿਨਾ ਦੇ ਚਾਰ ਪੰਜ ਸੂਰਜੀ=ਚੱਕਰਾਂ ਤੋਂ ਵੱਧ ਸਮੇਂ ਲਈ ਕਾਇਮ ਰਹਿੰਦਾ ਹੈ। ਫੈਕੂਲਾ ਆਕਾਰ ਵਿੱਚ ਸੂਰਜੀ ਧੱਬਿਆਂ ਨਾਲੋਂ ਚਾਰ ਪੰਜ ਗੁਣਾਂ ਵੱਡਾ ਹੁੰਦਾ ਹੈ। ਕਈ ਵਾਰ ਬਿਲਕੁਲ ਹੀ ਅਚਨਚੇਤ ਕਿਸੇ ਫੈਕੂਲਾ ਦਾ ਕੋਈ ਹਿੱਸਾ ਬਹੁਤ ਜਿਆਦਾ ਚਮਕਦਾਰ ਰੂਪ ਵਿੱਚ ਜਗ ਪੈਂਦਾ ਹੈ। ਇਸ ਨੂੰ ਸੂਰਜੀ ਭਾਂਬੜ ਕਿਹਾ ਜਾਂਦਾ ਹੈ। ਇਹ ਭਾਂਬੜ ਜਾਂ ਲਾਟਾਂ ਲੱਖਾਂ ਕਿਲੋਮੀਟਰ ਦੀ ਲੰਬਾਈ ਤੱਕ ਪੁਲਾੜ ਵਿੱਚ ਫੈਲ ਜਾਂਦੀਆਂ ਹਨ। ਭਾਰਤ ਵਿੱਚ ਹੀ ਉਦੇ ਪੁਰ ਦੀ ਨੀਝ=ਸਾਲਾ ਦੇ ਕੋਲ 70000 ਕਿਲੋਮੀਟਰ ਦੀ ਉਚਾਈ ਤੱਕ ਦਾ ਚਿੱਤਰ ਇਸ ਗੱਲ ਦਾ ਪ੍ਰਮਾਣ ਹੈ।

ਇਹਨਾਂ ਸੂਰਜੀ ਧੱਬਿਆਂ ਤੇ ਲਪਟਾਂ ਕਾਰਣ, ਜਿਸ ਵਿੱਚ ਚੁੰਬਕੀ ਗਤੀਵਿਧੀਆਂ ਮੁੱਖ ਹੁੰਦੀਆਂ ਹਨ, ਦੇ ਪੈਦਾ ਹੋਣ ਤੋਂ ਇੱਕ ਜਾਂ ਦੋ ਦਿਨ ਬਾਅਦ ਧਰਤੀ ਉਪਰ ਪਏ ਚੁੰਬਕੀ ਗੜਬੜਾਂ ਦੇ ਕਰਣ ਧਰਤੀ ਦੇ ਜਨ ਜੀਵਨ ਉੱਪਰ ਵੀ ਪ੍ਰਭਾਵ ਪੈਂਦਾ ਹੈ। ਇਹ ਪ੍ਰਭਾਵ ਮੁੱਖ ਤੌਰ ਤੇ ਰੇਡੀਓ ਸਿਗਨਲਾਂ ਉੱਪਰ ਪੈਂਦਾ ਹੈ। ਉਦਾਹਰਣ ਦੇ ਤੌਰ ਤੇ 13 ਮਈ 1921 ਨੂੰ ਸੂਰਜੀ ਧੱਬਿਆਂ ਦੀ ਮੌਜੂਦਗੀ ਸਮੇਂ ਤਾਰ ਭੇਜਣਾ ਮੁਸ਼ਕਲ ਹੋ ਗਿਆ ਸੀ। ਇਸੇ ਤਰਾਂ ਦੂਜੀ ਸੰਸਾਰ ਜੰਗ ਸਮੇਂ 28 ਫਰਵਰੀ 1942 ਨੂੰ ਇੰਗਲੈਂਡ ਦੀਆਂ ਰਡਾਰ ਸੇਵਾਵਾਂ ਵਿੱਚ ਵਿਘਨ ਪਿਆ।



ਪਹਿਲਾਂ ਤਾਂ ਇਸ ਨੂੰ ਦੁਸਮਣ ਫ਼ੌਜ ਦਾ ਹੱਥ ਕੰਡਾ ਸਮਝਿਆ ਗਿਆ ਪਰ ਪੜਤਾਲ ਸਮੇਂ ਜੋ ਸਾਹਮਣੇ ਆਇਆ ਉਹ ਇਹ ਸੀ ਕਿ ਸੂਰਜੀ ਸਰਗਰਮੀਆਂ ਨੇ ਰਡਾਰ ਦੇ ਕੰਮ ਵਿੱਚ ਵਿਘਨ ਪਾਇਆ ਸੀ। ਉਸ ਦਿਨ ਸੂਰਜ ਦੀ ਟਿੱਕੀ ਉੱਪਰ ਵਿਸ਼ਾਲ ਸੂਰਜੀ ਧੱਬਾ ਦਿਖਾਈ ਦਿੱਤਾ ਅਤੇ ਇੱਕ ਭਾਂਬੜ ਭੜਕਿਆ ਜੋ ਲਗਭਗ ਤਿੰਨ ਘੰਟੇ ਰਿਹਾ। ਇਸ ਦਾ ਪ੍ਰਤੀਕਰਮ ਧਰਤੀ ਉੱਪਰ ਰੇਡੀਓ ਵਿਘਨ ਦੇ ਰੂਪ ਵਿੱਚ ਵਾਪਰਿਆ। ਹੁਣ ਦੇ ਸਮੇਂ ਪੈਣ ਵਾਲੇ ਪ੍ਰਭਾਵਾਂ ਬਾਰੇ 24ਵੇਂ ਸੂਰਜੀ ਚੱਕਰ ਦੇ ਸ਼ੁਰੂ ਅਤੀ ਸਮੇਂ 10 ਜਨਵਰੀ 2008 ਨੂੰ ਨਾਸਾ ਨੇ ਆਪਣੀ ਵੈਬ ਸਾਈਟ ਰਾਹੀਂ ਸੂਚਿਤ ਕਰ ਦਿੱਤਾ ਸੀ। ਜਿਸ ਵਿੱਚ ਮੁੱਖ ਤੌਰ ਤੇ ਹਵਾਈ ਯਾਤਰਾਵਾਂ ਵਿੱਚ ਵਿਘਨ, ਖ਼ਾਸ ਤੌਰ ਤੇ ਧਰਤੀ ਦੇ ਉੱਤਰੀ ਤੇ ਦੱਖਣੀ ਧਰੁਵਾਂ ਦੇ ਉੱਪਰੋਂ ਲੰਘਣ ਵਾਲੇ ਹਵਾਈ ਮਾਰਗ ਜਿਆਦਾ ਪ੍ਰਭਾਵਤ ਹੋ ਸਕਦੇ ਹਨ। ਬਣਾਉਟੀ ਉਪ ਗ੍ਰਹਿ ਸੰਚਾਰ ਪ੍ਰਨਾਲੀ ਅਤੇ ਪੁਲਾੜੀ ਯਾਤਰਾਵਾਂ ਤੇ ਅਸਰ ਪੈਣ ਦੇ ਨਾਲ ਨਾਲ ਪੁਲਾੜ ਵਿੱਚ ਕੰਮ ਕਰਨ ਵਾਲੇ ਸਾਇੰਸਦਾਨਾਂ ਉੱਪਰ ਵਿਕਿਰਣ ਜੋਖਮ ਵਧ ਜਾਂਦਾ ਹੈ। ਵਿਗਿਆਨੀ ਇਹਨਾਂ ਧੱਬਿਆਂ ਤੇ ਹੋਰ ਅਜਿਹੀਆਂ ਸਰਗਰਮੀਆਂ ਤੇ ਹਿਨੋਡ ਜਿਹੇ ਬਨਾਵਟੀ ਉਪਗ੍ਰਹਿਆਂ ਨਜ਼ਰ ਰੱਖ ਰਹੇ ਹਨ, ਤਾਂ ਕਿ ਸਮਾਂ ਰਹਿੰਦੇ ਹੀ ਸੰਚਾਰੀ ਉੱਪ ਗ੍ਰਹਿਆਂ ਦੀਆਂ ਸੰਵੇਦਨਸ਼ੀਲ ਇਕਾਈਆਂ ਦੇ ਸਵਿੱਚ ਬੰਦ ਕਰਕੇ ਕਿਸੇ ਸੰਭਾਵਿਤ ਨੁਕਸਾਨ ਤੋਂ ਬਚਿਆ ਜਾ ਸਕੇ।

ਇਸ ਤੋਂ ਇਲਾਵਾ ਰੇਡੀਓ ਸਿਗਨਲ, ਮੋਬਾਇਲ ਫੋਨ ਅਤੇ ਏ.ਟੀ.ਐਮ. ਦੁਆਰਾ ਬੈਂਕਾਂ ਵਿੱਚੋਂ ਰੁਪਏ ਕਢਾਉਣ ਦੀ ਪ੍ਰਕਿਰਿਆ ਉੱਪਰ ਵਕਤੀ ਤੌਰ ਤੇ ਅਸਰ ਪੈ ਸਕਦਾ ਹੈ। ਇਸ ਤੋਂ ਬਿਨਾਂ ਇਹਨਾਂ ਧੱਬਿਆਂ ਦੇ ਪ੍ਰਗਟ ਹੋਣ ਸਮੇਂ ਜੈਵਿਕ ਤੇ ਸਮਾਜਿਕ ਤਬਦੀਲੀਆਂ ਜਾਂ ਬੁਰੇ ਪ੍ਰਭਾਵਾਂ ਦੀ ਕੋਈ ਉਦਾਹਰਣ ਸਾਹਮਣੇ ਨਹੀਂ ਆਈ। ਇਹ ਗੱਲ ਵੱਖਰੀ ਹੈ ਕਿ ਕਿਸੇ ਸਿਸਟਮ ਵਿੱਚ ਆਈ ਕਿਸੇ ਖਰਾਬੀ ਜਾਂ ਹੋਰ ਵਧ ਰਹੀਆਂ ਸਮੱਸਿਆਵਾਂ ਵਾਸਤੇ ਇਹ ਇਕ ਬਹਾਨਾ ਜਰੂਰ ਹੋ ਸਕਦਾ ਹੈ। ਹੋਰ ਵਧੇਰੇ ਤੇ ਨਵੀਨ ਜਾਣਕਾਰੀ ਵਾਸਤੇ ਨਾਸਾ ਦੀ ਸਾਈਟ ਤੇ ਜਾ ਸਕਦੇ ਹੋ।

94179-23785



ਸ੍ਰੋਤ: ਇੰਟਰਨੈੱਟ, ਵਿਗਿਆਨ ਪ੍ਰਗਤੀ, ਸ਼ਾਂਤ ਸੂਰਜ



**ਬਾਬਾ ਰਾਮਦੇਵ ਦੇ ਕੈਂਪ ਵਿੱਚ ਕਰੀਬ ਇੱਕ ਦਰਜਨ ਲੋਕਾਂ ਦੀਆਂ ਜੇਬਾਂ ਕੱਟੀਆਂ :**

ਸਵਾਮੀ ਰਾਮਦੇਵ ਭੇਰਾਬਸੀ ਵਿੱਚ ਵੀਰਵਾਰ ਸ਼ਾਮ ਨੂੰ ਜਦੋਂ ਸਮਾਜ ਸੁਧਾਰ ਦਾ ਉਪਦੇਸ਼ ਦੇ ਰਹੇ ਸੀ ਤਾਂ ਉਦੋਂ ਕੁਝ ਲੋਕ ਅਲੱਗ ਹੀ 'ਮਿਸ਼ਨ' ਵਿੱਚ ਸਨ। ਉਹ ਸੀ ਲੋਕਾਂ ਦੀਆਂ ਜੇਬਾਂ ਕੱਟਣ ਦਾ।

ਜ਼ਿਕਰਯੋਗ ਹੈ ਕਿ ਪੂਰੇ ਕੈਂਪ ਦੇ ਦੌਰਾਨ ਬਾਬਾ ਰਾਮ ਦੇਵ ਭ੍ਰਿਸ਼ਟਾਚਾਰੀ ਅਤੇ ਬੇਈਮਾਨ ਲੋਕਾਂ ਨੂੰ ਕੋਸਦਾ ਰਿਹਾ ਸੀ। ਕੈਂਪ ਦੇ ਖਤਮ ਹੋਣ ਤੇ ਬਾਬੇ ਦੇ ਕੋਲ ਜਾਣ ਵਾਲਿਆਂ ਦੀ ਭੀੜ ਵਿੱਚ ਸ਼ਾਮਿਲ ਜੇਬਕਤਰਿਆਂ ਨੇ ਆਪਣੇ ਕੰਮ ਨੂੰ ਅੰਜਾਮ ਦੇ ਦਿੱਤਾ। ਪੀੜਤਾਂ ਵਿੱਚ ਪੰਤਜਲੀ ਯੋਗਪੀਠ ਦੇ ਜਿਲਾ ਮਹਾਮੰਤਰੀ ਪਰਦੀਪ ਰਾਣਾ ਦੇ 5500 ਰੁ., ਭਾਜਪਾ ਨੇਤਾ ਸੁਰੇਸ਼ ਗੁਪਤਾ ਦੇ 6000 ਰੁ., ਪਰਦੀਪ ਜੈਨ ਦਾ ਮੋਬਾਇਲ ਫੋਨ ਅਤੇ 2000 ਰੁ. ਅਤੇ ਪਰਸ ਚੋਰੀ ਕਰ ਲਿਆ ਗਿਆ।

ਇਸ ਤੋਂ ਇਲਾਵਾ ਹੁਸ਼ਿਆਰਪੁਰ ਤੋਂ ਆਏ ਡਾ. ਤੇਜਬੀਰ ਧਾਲੀਵਾਲ ਦੇ 3000, ਸੁਸ਼ੀਲ ਦੇ 900, ਰਾਮਦੀਨ ਦੇ 300, ਹਰਜਿੰਦਰ ਦੇ ਪਰਸ ਸਮੇਤ 800 ਰੁਪਏ ਵੀ ਚੋਰੀ ਹੋ ਗਏ। ਪਰਸ ਵਿੱਚ ਲੋਕਾਂ ਦੇ ਡਰਾਇਵਰੀ ਲਾਈਸੈਂਸ, ਏ.ਟੀ.ਐਮ. ਕਾਰਡ ਅਤੇ ਕਈ ਹੋਰ ਦਸਤਾਵੇਜ਼ ਸਨ। ਥਾਣੇ ਵਿੱਚ ਪਹੁੰਚੇ ਲੋਕਾਂ ਨੇ ਇਲਜਾਮ ਲਾਇਆ ਕਿ ਪੁਲਿਸ ਚੋਰੀ ਦੇ ਬਜਾਏ ਗੁੰਮਸ਼ੁਦਗੀ ਦੀ ਰਿਪੋਰਟ ਲਿਖ ਰਹੀ ਹੈ।

ਭਾਸਕਰ (23 ਅਕਤੂਬਰ)

## ਸੂਬਾ ਕਮੇਟੀ ਲਈ ਸਹਾਇਤਾ

1. ਨਿਰਮਲ ਕਿੰਗਰਾ ਤੇ ਸਮੂਹ ਪ੍ਰੀਵਾਰ 10000
ਮੀਤ ਸਕੱਤਰ, ਤਰਕਸ਼ੀਲ ਸਭਿਆਚਾਰਕ ਸੁਸਾਇਟੀ ਆਫ ਕੈਨੇਡਾ
(ਮਾਤਾ ਮੁਖਤਿਆਰ ਕੌਰ ਦੀ ਯਾਦ 'ਚ)
2. ਸੁਖਦੇਵ ਫਗਵਾੜਾ 500
(ਡਾ.ਨਵਕਿਰਨ ਦੀ ਸ਼ਾਦੀ ਦੀ ਖੁਸ਼ੀ 'ਚ)
3. ਅਰਸ਼ਦੀਪ ਸਿੰਘ ਪੁੱਤਰ ਮਾਸਟਰ ਰੂਪ ਸਿੰਘ 500
(ਬੇਬੀ ਅਨਮੋਲਪ੍ਰੀਤ ਦੀ ਯਾਦ 'ਚ)

## ਟੀ.ਵੀ. ਸੀਰੀਅਲ ਲਈ ਸਹਾਇਤਾ

1. ਮਾਸਟਰ ਹਰਬੰਸ ਸਿੰਘ, (ਕੇਸਰ ਸਿੰਘ ਵਾਲਾ) 2500
2. ਵਿਸ਼ਵਪ੍ਰੀਤ, ਜਰਮਨਜੀਤ 2500
ਇਕਾਈ ਗੱਗੋਮਾਹਲ (ਅੰਮ੍ਰਿਤਸਰ)

## ਇਕਾਈਆਂ ਨੂੰ ਸਹਾਇਤਾ

**ਭਦੌੜ ਇਕਾਈ ਲਈ**
ਵਜੀਰ ਸਿੰਘ ਤੇ ਸਮੂਹ ਪਰਿਵਾਰ 1100
(ਪਿਤਾ ਕਾਮਰੇਡ ਕਾਕਾ ਸਿੰਘ ਭਾਈਕਾ ਦੀ ਯਾਦ 'ਚ)
**ਫਗਵਾੜਾ ਇਕਾਈ ਲਈ**
ਸੁਖਦੇਵ ਫਗਵਾੜਾ 1000
(ਡਾ.ਨਵਕਿਰਨ ਦੀ ਸ਼ਾਦੀ ਦੀ ਖੁਸ਼ੀ 'ਚ)

# ਬਿਜਲਈ ਰਸਾਇਣ ਦਾ ਮੋਢੀ: ਹੰਫਰੀ ਡੇਵੀ

ਸੁਬੋਧ ਮੋਹੰਤੀ

ਹੰਫਰੀ ਡੇਵੀ ਅਣਥੱਕ ਕਾਮਾ ਸੀ ਤੇ ਆਪਣੇ ਕੰਮ ਪ੍ਰਤੀ ਜਨੂੰਨੀ ਸੀ। ਉਸ ਨੇ ਰਸਾਇਣਕ ਵਿਗਿਆਨ ਦੇ ਵਿਕਾਸ ਵਿੱਚ ਮਹੱਤਵਪੂਰਨ ਯੋਗਦਾਨ ਪਾਇਆ। ਅੱਜ ਉਸ ਨੂੰ ਸੋਡੀਅਮ, ਪੋਟਾਸ਼ੀਅਮ, ਕੈਲਸ਼ੀਅਮ ਤੇ ਬੇਰੀਅਮ ਵਰਗੀਆਂ ਧਾਤਾਂ ਦੀ ਬਿਜਲਈ ਸੰਸਲੇਸ਼ਣ ਰਾਹੀਂ ਕੀਤੀਆਂ ਖੋਜਾਂ ਕਰਕੇ ਯਾਦ ਕੀਤਾ ਜਾਂਦਾ ਹੈ। ਉਸ ਨੇ ਕਲੋਰੀਨ ਅਤੇ ਆਇਓਡੀਨ ਦੇ ਤੱਤਵੀ ਗੁਣ ਨੂੰ ਉਜਾਗਰ ਕੀਤਾ। ਉਸ ਨੇ ਲੈਵੋਜ਼ੀਅਰ ਦੇ ਇਸ ਸਿਧਾਂਤ ਕਿ ਆਕਸੀਜਨ ਹਰ ਤੇਜ਼ਾਬ ਦਾ ਜ਼ਰੂਰੀ ਭਾਗ ਹੁੰਦਾ ਹੈ ਨੂੰ ਵੀ ਖਾਰਜ ਕੀਤਾ ਹੈ। ਉਸ ਨੇ 1815 ਈ. ਵਿੱਚ ਕੋਲੇ ਦੀਆਂ ਖਾਣਾਂ 'ਚ ਬਲਣਸ਼ੀਲ ਗੈਸਾਂ ਵਿੱਚ ਸੁਰੱਖਿਅਤ ਕੰਮ ਕਰਨ ਲਈ ਡੇਵੀ ਲੈਂਪ ਈਜਾਦ ਕੀਤਾ।



ਡੇਵੀ ਲੋਕਾਂ 'ਚ ਵਿਗਿਆਨ ਨੂੰ ਪ੍ਰਚਾਰਨ ਵਾਲਾ ਇਕ ਮਹਾਨ ਕਾਮਾ ਸੀ। ਉਹ 1801 ਈ. 'ਚ ਬਣੀ ਰਾਇਲ ਸੁਸਾਇਟੀ 'ਚ ਸ਼ਾਮਲ ਹੋਇਆ ਤੇ ਉਸ ਨੇ ਲੋਕਾਂ ਵਿੱਚ ਪ੍ਰਯੋਗ ਕਰਕੇ ਵਿਖਾਏ। ਉਸ ਨੇ ਵਿਗਿਆਨ ਦੇ ਵੱਖੋ-ਵੱਖਰੇ ਖੇਤਰਾਂ ਵਿੱਚ ਪ੍ਰਯੋਗ ਕੀਤੇ। ਉਸ ਵਿੱਚ ਕਹਾਣੀ ਬਣਾ ਕੇ ਪੇਸ਼ਕਾਰੀ ਕਰਨ ਦੀ ਅਦਭੁੱਤ ਯੋਗਤਾ ਸੀ। ਆਪਣੇ ਨਾਟਕੀ ਅੰਦਾਜ਼ ਸਦਕਾ ਉਹ ਲੋਕਾਂ ਤੇ ਪਕੜ ਬਣਾ ਕੇ ਰੱਖਦਾ ਸੀ। ਉਸ ਦੀ ਪੇਸ਼ਕਾਰੀ ਦੇਖਣ ਲਈ ਵੱਡੀ ਗਿਣਤੀ 'ਚ ਲੋਕ ਪਹੁੰਚਦੇ। ਉਸ ਦੇ ਲੋਕਾਂ ਦੇ ਇਕੱਠਾਂ ਨੂੰ ਸੰਬੋਧਿਤ ਵਿਗਿਆਨਕ ਭਾਸ਼ਣ ਮਹੱਤਵਪੂਰਨ ਸਮਾਜਿਕ ਘਟਨਾਵਾਂ ਬਣ ਜਾਂਦੀਆਂ, ਜਿਨ੍ਹਾਂ ਨੂੰ ਅਖਬਾਰਾਂ ਰਸਾਲਿਆਂ ਵਿੱਚ ਵੱਡੀ ਕਵਰੇਜ਼ ਮਿਲਦੀ। ਰਸਾਇਣਕ ਵਿਗਿਆਨ, ਖੇਤੀਬਾੜੀ ਤੇ ਭੂ-ਵਿਗਿਆਨ ਖੇਤਰਾਂ ਵਿੱਚ ਆਪਣੀਆਂ ਪ੍ਰਾਪਤੀਆਂ ਦਰਸਾਉਂਦੇ ਪ੍ਰਯੋਗਾਂ ਰਾਹੀਂ ਉਹ ਜਨਤਾ ਵਿੱਚ ਹਰਮਨ ਪਿਆਰਾ ਹੋ ਗਿਆ। ਉਸ ਦੇ ਭਾਸ਼ਣਾਂ ਸਦਕਾ ਰਾਇਲ ਸੁਸਾਇਟੀ ਇੱਕ ਪ੍ਰਸਿੱਧ ਸਮਾਜਿਕ ਸੰਸਥਾ ਬਣ ਗਈ, ਜਿਸ ਨੂੰ ਵਿੱਤੀ ਖੇਤਰ ਵਿੱਚ ਵੀ ਸਫਲਤਾ ਮਿਲੀ।

ਉਹ ਇੱਕ ਉਤਸ਼ਾਹੀ ਕਵੀ ਵੀ ਸੀ। ਉਸ ਦੇ ਵਿਲੀਅਮ ਵਰਡਜ਼ਵਰਥ ਵਰਗੇ ਪ੍ਰਸਿੱਧ ਕਵੀ ਨਾਲ ਦੋਸਤਾਨਾ ਸਬੰਧ ਸਨ। ਕਿਹਾ ਜਾ ਸਕਦਾ ਹੈ ਕਿ ਜੇਕਰ ਡੈਵੀ ਵਿਗਿਆਨ ਦੀ ਥਾਂ ਕਵਿਤਾ ਨੂੰ ਸੰਜੀਦਗੀ ਨਾਲ ਲੈਂਦਾ ਤਾਂ ਉਹ ਇੱਕ ਪ੍ਰਸਿੱਧ ਕਵੀ ਬਣਦਾ। ਉਸ ਦਾ ਜਨਮ ਪੈਨਜੈਂਸ (ਇੰਗਲੈਂਡ) ਵਿਖੇ 17 ਦਸੰਬਰ 1778 ਨੂੰ ਹੋਇਆ। ਪਿਤਾ ਰੋਬਰਟ ਡੇਵੀ ਲੱਕੜ ਤੇ ਨਕਾਸ਼ੀ ਦਾ ਕੰਮ ਕਰਦਾ ਸੀ। ਉਸ ਨੇ ਇਹ ਕਿੱਤਾ ਪੈਸਾ ਕਮਾਉਣ ਲਈ ਨਹੀਂ ਸੀ ਅਪਣਾਇਆ, ਸਗੋਂ ਇਹ ਉਸ ਦਾ ਸ਼ੌਕ ਸੀ। ਡੇਵੀ ਦੇ ਪੜ੍ਹਾਈ ਦੇ ਸ਼ੌਕ ਨੂੰ ਦੇਖਦਿਆਂ ਉਸ ਦੇ ਨਾਨੇ ਨੇ ਹੰਫਰੀ ਦੇ ਪਿਤਾ ਨੂੰ ਉਸ ਨੂੰ ਕਿਸੇ ਚੰਗੇ ਸਕੂਲ 'ਚ ਪੜ੍ਹਾਉਣ ਲਈ ਆਖਿਆ। ਡੇਵੀ 'ਚ ਕਿਤਾਬਾਂ ਪੜ੍ਹਨ ਤੇ ਗਿਆਨ ਹਾਸਲ ਕਰਨ ਦਾ ਜਨੂੰਨ ਅਸਾਧਰਨ ਸੀ। ਉਸ ਦੀ ਯਾਦ ਸ਼ਕਤੀ ਵੀ ਕਮਾਲ ਦੀ ਸੀ। ਉਹ ਅਜੇ 8 ਸਾਲਾਂ ਦਾ ਹੀ ਹੋਇਆ ਸੀ, ਜਦ ਉਸ ਨੇ ਆਪਣੀਆਂ ਤਾਜ਼ਾ ਪੜ੍ਹੀਆਂ ਕਿਤਾਬਾਂ ਦੇ ਵਿਸ਼ਿਆਂ ਤੇ ਮਾਰਕੀਟ ਵਿੱਚ ਜਾ ਕੇ ਭਾਸ਼ਣ ਦੇਣੇ ਸ਼ੁਰੂ ਕਰ ਦਿੱਤੇ। ਉਸ ਨੂੰ ਸੁਣਨ ਵਾਲਿਆਂ ਵਿੱਚ ਉਸ ਦੇ ਵਿਦਿਆਰਥੀ ਸਾਥੀ ਵੀ ਹੁੰਦੇ ਜੋ ਉਸ ਨੂੰ ਭਰਵੀਂ ਦਾਦ ਦਿੰਦੇ। ਬਚਪਨ ਤੋਂ ਹੀ ਹੰਫਰੀ ਨੇ ਆਪਣੀ ਜ਼ਿਆਦਾਤਰ ਪੜ੍ਹਾਈ ਆਪ ਹੀ ਕੀਤੀ। ਉਹ ਆਪਣੇ ਬਾਰੇ ਅਕਸਰ ਕਿਹਾ ਕਰਦਾ ਸੀ, 'ਬਚਪਨ ਤੋਂ ਹੀ ਮੈਨੂੰ ਆਪਣੇ ਹਾਲ ਤੇ ਛੱਡ ਦਿੱਤਾ ਗਿਆ ਸੀ। ਪੜ੍ਹਾਈ ਨੂੰ ਕਿਸੇ ਖਾਸ ਯੋਜਨਾਬੱਧ ਤਰੀਕੇ ਅਧੀਨ ਕਰਨ ਲਈ ਮੇਰੇ ਤੇ ਕੋਈ ਦਬਾਅ ਨਹੀਂ ਸੀ। ਮੈਂ ਜੋ ਵੀ ਹਾਂ, ਆਪਣੀ ਪੈਦਾਵਾਰ ਆਪ ਹਾਂ।'

ਪਿਤਾ ਦੀ ਮੌਤ ਤੋਂ ਬਾਅਦ ਹੰਫਰੀ ਇੱਕ ਡਿਸਪੈਂਸਰੀ ਵਿੱਚ ਕੈਮਿਸਟ ਦੇ ਤੌਰ ਤੇ ਨੌਕਰੀ ਕਰਨ ਲੱਗਾ। ਨਾਲ-ਨਾਲ ਉਸ ਨੇ ਆਪਣੇ ਨਾਨੇ ਦੇ ਘਰ ਕੈਮਿਸਟਰੀ ਦੇ ਪ੍ਰਯੋਗ ਜਾਰੀ ਰੱਖੇ। ਉਸ ਦੇ ਦੋਸਤ ਅਕਸਰ ਆਖਦੇ, 'ਕਿਸੇ ਦਿਨ ਇਸ ਨੇ ਆਪਣੇ ਪ੍ਰਯੋਗਾਂ ਨਾਲ ਸਾਨੂੰ ਸਭ ਨੂੰ ਉਡਾ ਦੇਣਾ ਹੈ।' ਉਸ ਦੀ ਵੱਡੀ ਭੈਣ ਅਕਸਰ ਹੀ ਡੇਵੀ ਦੇ ਰਸਾਇਣਕ ਪਦਾਰਥਾਂ ਨਾਲ ਕੱਪੜੇ ਖਰਾਬ ਕਰ ਦੇਣ ਦੀ ਸ਼ਿਕਾਇਤ ਕਰਦੀ ਰਹਿੰਦੀ।



ਬ੍ਰਿਸਲ ਵਿਖੇ ਨਿਊਮੈਟਿਕ ਇੰਸਟੀਚਿਊਟ ਇੱਕ ਅਜਿਹੀ ਸੰਸਥਾ ਸੀ, ਜਿਸ ਦਾ ਮਕਸਦ ਗੈਸਾਂ ਦੇ ਸਿਹਤ ਤੇ ਅਕਸਰ ਨੂੰ ਜਾਨਣਾ ਸੀ। 2 ਅਕਤੂਬਰ 1798 ਈ. 'ਚ ਡੇਵੀ ਨੇ ਇੱਥੇ ਦਾਖਲਾ ਲਿਆ। ਉਸ ਨੇ ਖਤਰੇ ਸਹੇੜ ਕੇ ਗੈਸਾਂ ਦੇ ਅਸਰ ਆਪਣੇ ਉੱਪਰ ਦੇਖਣੇ ਸ਼ੁਰੂ ਕੀਤੇ। ਨਾਈਟ੍ਰਿਕ ਆਕਸਾਈਡ ਅਜਿਹੀ ਗੈਸ ਹੈ, ਜੋ ਮੂੰਹ ਵਿਚਲੀ ਹਵਾ ਨਾਲ ਮਿਲ ਕੇ ਨਾਈਟ੍ਰਿਕ ਐਸਿਡ ਬਣਾ ਦਿੰਦੀ ਹੈ। ਜੋ ਕਿ ਵੱਡਾ ਨੁਕਸਾਨ ਪਹੁੰਚਾਉਂਦੀ ਹੈ। ਕਾਰਬਨ ਮੋਨੋਆਕਸਾਈਡ ਨਾਲ ਕੀਤੇ ਆਪਣੇ ਤਜਰਬੇ ਬਾਰੇ ਉਹ ਲਿਖਦਾ ਹੈ, 'ਗੈਸ ਸੁੰਘਣ ਤੋਂ ਬਾਅਦ ਮੇਰਾ ਸਾਹ ਘੁੱਟਣ ਲੱਗਾ ਤੇ ਮੈਨੂੰ ਜਾਪਿਆ ਕਿ ਮੈਂ ਹੁਣ ਸ਼ਾਇਦ ਹੀ ਬਚ ਸਕਾਂ, ਨਾਰਮਲ ਹਾਲਤ ਵਿੱਚ ਆਉਣ ਲਈ ਕਈ ਘੰਟੇ ਲੱਗ ਗਏ।' ਡੇਵੀ ਨੇ ਕਾਫੀ ਮਾਤਰਾ ਵਿੱਚ ਨਾਈਟਰਸ ਆਕਸਾਈਡ ਵੀ ਤਿਆਰ ਕਰ ਲਈ ਜਿਸ ਨੂੰ ਲਾਫ਼ਿੰਗ ਗੈਸ ਵੀ ਕਿਹਾ ਜਾਂਦਾ ਹੈ। ਉਹ ਲੋਕਾਂ 'ਚ ਜਾ ਕੇ ਇਸ ਗੈਸ ਨੂੰ ਸੁੰਘ ਲੈਂਦਾ ਤੇ ਇਸ ਦਾ ਅਸਰ ਦਿਖਾਉਂਦਾ। ਆਪਣੇ ਇਸ ਤਜਰਬੇ ਬਾਰੇ ਉਹ ਲਿਖਦਾ ਹੈ, 'ਮੇਰੇ ਪੈਰ ਲੜਖੜਾਉਣ ਲੱਗੇ, ਜਦ ਮੈਂ ਗੈਸ ਵਾਲੀ ਨਲਕੀ ਮੂੰਹ ਤੋਂ ਹਟਾਈ ਤਾਂ ਮੇਰਾ ਆਪਣੇ ਆਪ ਹਾਸਾ ਨਿਕਲਣ ਲੱਗ ਪਿਆ। ਸਰੀਰ 'ਚ ਸਨਸਨੀ ਜਿਹੀ ਦੌੜ ਗਈ। ਇਹ ਮੇਰੇ ਲਈ ਬਿਲਕੁਲ ਨਵਾਂ ਤੇ ਖੁਸ਼ੀ ਭਰਿਆ ਅਹਿਸਾਸ ਸੀ।'

ਡੇਵੀ ਨੂੰ ਬਿਜਲਈ ਸੰਸਲੇਸ਼ਣ ਵਿੱਚ ਮੁਹਾਰਤ ਸੀ। ਇਸ ਤਰੀਕੇ ਨਾਲ ਉਸ ਨੇ ਯੋਗਕਾਂ ਨੂੰ ਤੋੜ ਕੇ ਕਈ ਤੱਤ ਬਣਾਏ। 1807 ਈ. ਵਿੱਚ ਪੋਟਾਸ਼ੀਅਮ ਹਾਈਡ੍ਰਾਕਸਾਈਡ ਤੋੜ ਕੇ ਪੋਟਾਸ਼ੀਅਮ ਤੇ ਸੋਡੀਅਮ ਹਾਈਡ੍ਰਾਕਸਾਈਡ ਤੋੜ ਕੇ ਸੋਡੀਅਮ ਬਣਾਇਆ। ਇਸੇ ਤਰੀਕੇ ਨਾਲ ਉਸ ਨੇ ਕੈਲਸ਼ੀਅਮ, ਮੈਗਨੀਸ਼ੀਅਮ, ਬੋਰੋਨ ਤੇ ਬੇਰੀਅਮ ਦੀ ਵੀ ਖੋਜ ਕੀਤੀ। ਇਕ ਸਵੀਡਿਸ਼ ਰਸਾਇਣ ਵਿਗਿਆਨੀ ਕਾਰਲ ਵਿਲਹੈਲਮ ਨੇ 1774 ਈ. ਵਿੱਚ ਕਲੋਰੀਨ ਗੈਸ ਲੱਭ ਲਈ ਸੀ ਪਰ ਉਸ ਨੂੰ ਇਸ ਦੇ ਗੁਣ ਤੇਜ਼ਾਬ ਵਰਗੇ ਲੱਗੇ। ਡੇਵੀ ਨੇ ਪਤਾ ਲਗਾਇਆ ਕਿ ਕਲੋਰੀਨ ਤੇਜ਼ਾਬ ਨਹੀਂ ਸਗੋਂ ਤੱਤ ਹੈ। ਇਸ ਦਾ ਨਾਂ ਕਲੋਰੀਨ ਵੀ ਉਸੇ ਨੇ ਹੀ ਰੱਖਿਆ। ਉਸ ਨੇ ਲੈਵੋਜ਼ੀਅਰ ਦੀ ਤੇਜ਼ਾਬ ਦੀ ਪ੍ਰੀਭਾਸ਼ਾ ਵੀ ਰੱਦ ਕਰ ਦਿੱਤੀ। ਉਸ ਨੂੰ ਆਪਣੇ ਰਸਾਇਣਕ ਤਜਰਬਿਆਂ ਦੇ ਭਾਰੀ ਨੁਕਸਾਨ ਉਠਾਉਣੇ ਪਏ। ਨਾਈਟ੍ਰੋਜਨ ਟ੍ਰਾਈਕਲੋਰਾਈਡ ਤੇ ਤਜਰਬੇ ਕਰਦਿਆਂ ਉਸ ਦੀਆਂ ਅੱਖਾਂ ਦੀ ਰੌਸ਼ਨੀ ਨੁਕਸਾਨੀ ਗਈ। ਇਹ ਦੁਰਘਟਨਾ ਵਿਗਿਆਨ ਦੇ ਇਤਿਹਾਸ ਵਿੱਚ ਬੜੀ ਅਹਿਮ ਸਾਬਤ ਹੋਈ ਕਿਉਂਕਿ ਇਸ ਦੁਰਘਟਨਾ ਨੇ ਮਾਈਕਲ ਫੈਰਾਡੇ ਨੂੰ ਉਸ ਦਾ ਸਹਾਇਕ ਬਣਾ ਦਿੱਤਾ, ਜੋ ਅੱਗੇ ਚੱਲ ਕੇ ਦੁਨੀਆਂ ਦਾ ਪ੍ਰਸਿੱਧ ਵਿਗਿਆਨੀ ਬਣਿਆ। ਡੇਵੀ 1813 ਈ. ਵਿੱਚ ਫਰਾਂਸ ਗਿਆ, ਇੰਗਲੈਂਡ ਨਾਲ ਲੜਾਈ ਲੱਗੀ ਹੋਣ ਦੇ ਬਾਵਜੂਦ ਵੀ ਨੈਪੋਲੀਅਨ ਨੇ ਉਸ ਦਾ ਸਵਾਗਤ ਕੀਤਾ। ਇੱਥੇ ਡੇਵੀ ਨੇ ਆਈਓਡੀਨ ਦੀ ਖੋਜ ਕੀਤੀ ਤੇ ਹੀਰਾ ਜਲਾ ਕੇ ਇਸ ਨੂੰ ਕਾਰਬਨ ਸਾਬਤ ਕੀਤਾ।

1815 ਵਿੱਚ ਡੇਵੀ ਨੂੰ ਕੋਲੇ ਦੀਆਂ ਖਾਣਾਂ ਦੇ ਪ੍ਰਬੰਧਕਾਂ ਦੀ ਇਕ ਚਿੱਠੀ ਮਿਲੀ, ਜਿਸ ਵਿੱਚ ਕਿਹਾ ਗਿਆ ਸੀ ਕਿ ਖਾਣਾਂ ਵਿੱਚ ਮੀਥੇਨ ਵਰਗੀਆਂ ਬਲਣਸ਼ੀਲ ਗੈਸਾਂ ਭਾਰੀ ਮਾਤਰਾ ਵਿੱਚ ਹੋਣ ਕਰਕੇ ਅੱਗ ਲੱਗਣ ਤੇ ਧਮਾਕੇ ਹੋਣ ਨਾਲ ਅਨੇਕਾਂ ਮੌਤਾਂ ਹੋ ਜਾਂਦੀਆਂ ਹਨ। ਇਸ ਦੇ ਹੱਲ ਲਈ ਡੇਵੀ ਨੇ ਇੱਕ ਲੈਂਪ ਤਿਆਰ ਕੀਤਾ, ਜੋ ਕੋਲੇ ਦੀਆਂ ਖਾਣਾਂ ਵਿੱਚ ਸੁਰੱਖਿਅਤ ਜਗਾਇਆ ਜਾ ਸਕਦਾ ਸੀ। ਡੇਵੀ ਲੈਂਪ ਨਾਲ ਮਸ਼ਹੂਰ ਹੋਏ ਇਸ ਲੈਂਪ 'ਚ ਬਹੁਤ ਸੂਖਮ ਜਾਲੀ ਲਾਈ ਜਾਂਦੀ ਸੀ, ਜੋ ਲੈਂਪ ਵਿਚਲੀ ਗੈਸ ਨੂੰ ਤਾਂ ਬਲਣ ਦਿੰਦੀ ਸੀ, ਪਰ ਅੱਗ ਨੂੰ ਬਾਹਰ ਨਹੀਂ ਸੀ ਫੈਲਣ ਦਿੰਦੀ। ਡੇਵੀ ਆਪਣੇ ਦੇਸ਼ ਤੇ ਵਿਦੇਸ਼ ਵਿਚਲੀਆਂ ਬਹੁਤ ਸਾਰੀਆਂ ਸੰਸਥਾਵਾਂ ਦਾ ਮੈਂਬਰ ਰਿਹਾ। 29 ਮਈ 1829 ਨੂੰ ਉਸ ਦੀ ਮੌਤ ਹੋ ਗਈ। ਡੇਵੀ ਦਾ ਪੱਕਾ ਵਿਸ਼ਵਾਸ ਸੀ ਕਿ ਮਨੁੱਖੀ ਹੋਂਦ ਦਾ ਸਿਖਰਲਾ ਸਿਰਾ ਉਸ ਦੀਆਂ ਬੌਧਿਕ ਪ੍ਰਾਪਤੀਆਂ ਹਨ। ਉਹ 'ਰੱਬੀ' ਦੁਨੀਆਂ ਦੇ ਰਹੱਸਾਂ ਨੂੰ ਤਰਕ ਤੇ ਦਲੀਲ ਨਾਲ ਲਾਈ ਸੰਨ੍ਹ, ਮਨੁੱਖੀ ਜ਼ਿੰਦਗੀ ਦੀ ਸਭ ਤੋਂ ਉੱਤਮ ਪ੍ਰਾਪਤੀ ਮੰਨਦਾ ਸੀ। ਉਹ ਕਿਹਾ ਕਰਦਾ ਸੀ, 'ਮੈਂ ਆਪਣੀਆਂ ਸਫਲਤਾਵਾਂ ਤੋਂ ਵੱਧ ਆਪਣੀਆਂ ਗਲਤੀਆਂ ਤੋਂ ਸਿੱਖਿਆ ਹੈ।' ਉਸ ਨੇ ਸਾਰੀ ਉਮਰ ਵਿਗਿਆਨ ਦੇ ਨਾਲ-ਨਾਲ ਕਵਿਤਾ ਵੀ ਲਿਖੀ ਤੇ ਆਖਰੀ ਦੋ ਸਾਲਾਂ 'ਚ ਉਸ ਨੇ ਵਾਰਤਕ 'ਚ ਵੀ ਹੱਥ ਅਜ਼ਮਾਇਆ। ਅਖੀਰ ਵਿੱਚ ਉਸ ਦਾ ਇਕ ਹੋਰ ਵਿਚਾਰ ਕਿ, 'ਭਾਸ਼ਾ ਸਿਰਫ਼ ਵਿਚਾਰਾਂ ਦੀ ਵਾਹਕ ਹੀ ਨਹੀਂ ਹੁੰਦੀ, ਸਗੋਂ ਇਹ ਸੋਚਣ ਪ੍ਰਕ੍ਰਿਆ ਦਾ ਬਹੁਤ ਅਹਿਮ ਸੰਦ ਹੈ' ❑❑

'ਡਰੀਮ 047 'ਚੋਂ' ਅਨੁ: ਜਸਵੰਤ ਮੁਹਾਲੀ

## ਇਕਾਈਆਂ ਲਈ ਸਹਾਇਤਾ

**ਇਕਾਈ ਸੁਧਾਰ ਲਈ**

| | |
|---|---|
| ਮਾ: ਬਲਦੇਵ ਸਿੰਘ (ਸੇਵਾ ਮੁਕਤੀ 'ਤੇ) | 500 |
| ਮਾ: ਸ਼ਿਵਦੇਵ ਸਿੰਘ (ਸੇਵਾ ਮੁਕਤੀ 'ਤੇ) | 500 |
| ਮਾ: ਧਰਮ ਸਿੰਘ (ਪਿਤਾ ਦੀ ਯਾਦ 'ਚ) | 500 |

**ਇਕਾਈ ਸਾਹਨੇਵਾਲ ਲਈ**

| | |
|---|---|
| ਰਣਜੋਧ ਜੋਧਾ, ਰਜੂਲ (ਆਪਣੇ ਵਿਆਹ ਦੀ ਖ਼ੁਸ਼ੀ 'ਚ) | 2000 |
| ਪਿੰਡ ਰਜੂਲ ਵੱਲੋਂ ਸਹਾਇਤਾ | 1100 |

**ਇਕਾਈ ਭਾਈ ਰੂਪਾ**

| | |
|---|---|
| ਬੂਟਾ ਸਿੰਘ, ਇਕਾਈ ਮੁਖੀ (ਆਪਣੀ ਸੇਵਾ ਮੁਕਤੀ ਤੇ) | 1000 |

# ਮਨੋਰੋਗ ਮਾਹਿਰ ਦੀ ਕਲਮ ਤੋਂ



ਡਾ. ਬਲਵੰਤ ਸਿੱਧੂ

**? ਮੈਨੂੰ ਦਵਾਈ ਲੈਣ ਤੋਂ ਬਹੁਤ ਡਰ ਲਗਦਾ ਹੈ। ਕਈ ਵਾਰੀ ਜਰੂਰਤ ਪੈਣ ਤੇ ਵੀ ਦਵਾਈ ਖਾਣੀ ਮੁਸ਼ਕਲ ਲਗਦੀ ਹੈ। ਮੇਰਾ ਮੰਨਣਾ ਹੈ ਕਿ ਇਨ੍ਹਾਂ ਦੇ ਬਹੁਤ ਸਾਈਡ ਈਫੈਕਟ ਹੁੰਦੇ ਹਨ। ਇਸ ਬਾਰੇ ਤੁਸੀਂ ਕੀ ਕਹੋਗੇ।**

➢ਤੁਸੀਂ ਇਕ ਅਹਿਮ ਸਵਾਲ ਪੁੱਛਿਆ ਹੈ। ਬਹੁਤ ਸਾਰੇ ਲੋਕ ਅੱਜ ਕੱਲ ਦਵਾਈ ਤੇ ਵਧੇਰੇ ਨਿਰਭਰ ਹੋ ਰਹੇ ਹਨ ਤੇ ਦਵਾਈਆਂ ਦੀ ਵਰਤੋਂ ਬੇਝਿਜਕ ਕਰ ਰਹੇ ਹਨ। ਜ਼ਿਆਦਾਤਰ ਸਿਹਤ ਸੰਸਥਾਵਾਂ ਅਤੇ ਡਾਕਟਰ ਵੀ ਦਵਾਈ ਦੀ ਲੋੜ ਤੋਂ ਵੱਧ ਵਰਤੋਂ ਕਰ ਰਹੇ ਹਨ। ਇਸ ਕਰਕੇ ਸੁਭਾਵਿਕ ਹੀ ਹੈ ਕਿ ਦਵਾਈ ਦੀ ਕੁਵਰਤੋਂ ਬਹੁਤ ਵਧ ਗਈ ਹੈ। ਡਾ: ਸ਼ਿਆਮ ਸੁੰਦਰ ਦੀਪਤੀ ਨੇ 'ਤਰਕਸ਼ੀਲ' 'ਚ ਛਪਦੇ ਆਪਣੇ ਲੇਖਾਂ ਤੇ ਪੁਸਤਕਾਂ ਵਿੱਚ ਵਾਰ-ਵਾਰ ਦਵਾਈਆਂ ਦੀ ਹੋ ਰਹੀ ਬੇਦਰੇਗ ਵਰਤੋਂ ਬਾਰੇ ਲਿਖਿਆ ਹੈ। ਪਿਛਲੇ ਅੰਕ 'ਚ ਉਨ੍ਹਾਂ ਨੇ ਬਹੁਤ ਵਿਸਥਾਰ ਨਾਲ ਇਸ ਵਿਸ਼ੇ ਬਾਰੇ ਰੌਚਿਕਤਾ ਭਰਪੂਰ ਲੇਖ (ਜਿਹੜਾ ਸਭ ਨੂੰ ਤੇ ਖਾਸ ਤੌਰ ਤੇ ਡਾਕਟਰਾਂ ਨੂੰ ਜਰੂਰ ਪੜ੍ਹਨਾ ਚਹੀਦਾ ਹੈ।) ਲਿਖਿਆ ਹੈ ਜਿਸ ਵਿਚ ਡਾਕਟਰਾਂ ਵਲੋਂ ਪੈਸੇ ਜਾਂ ਹੋਰ ਚੀਜਾਂ ਦੇ ਲਾਲਚ 'ਚ ਬੇਲੋੜੀਆਂ ਅਤੇ ਜ਼ਿਆਦਾ ਦਵਾਈਆਂ ਲਿਖੀਆਂ ਜਾਂਦੀਆਂ ਹਨ। ਲੋਕਾਂ ਦਾ ਦਵਾਈਆਂ ਤੇ ਖਰਚਾ ਵਧ ਰਿਹਾ ਹੈ। ਗਰੀਬ ਆਦਮੀ ਆਪਣੀ ਕਮਾਈ ਦਾ ਜ਼ਿਆਦਾਤਰ ਹਿੱਸਾ ਦਵਾਈ ਉੱਤੇ ਖਰਚਣ ਲਈ ਮਜਬੂਰ ਹੋ ਰਿਹਾ ਹੈ। ਜਿੱਥੇ ਇੱਕ ਪਾਸੇ ਇਸ ਨਾਲ ਆਮ ਲੋਕਾਂ ਦਾ ਆਰਥਕ ਨੁਕਸਾਨ ਹੋ ਰਿਹਾ ਹੈ, ਦੂਸਰੇ ਪਾਸੇ ਇਸ ਤੋਂ ਅਨਜਾਣ ਲੋਕਾਂ ਦੀ ਸਿਹਤ ਨਾਲ ਖਿਲਵਾੜ ਵੀ ਹੋ ਰਿਹਾ ਹੈ।

ਜਿਥੇ ਬਹੁਤ ਸਾਰੇ ਲੋਕ ਦਵਾਈ ਬੇਝਿਜਕ ਖਾਂਦੇ ਹਨ, ਉਥੇ ਕੁਝ ਲੋਕ ਅਜਿਹੇ ਵੀ ਹੁੰਦੇ ਹਨ ਜੋ ਦਵਾਈਆਂ ਖਾਣ ਤੋਂ ਬਹੁਤ ਝਿਜਕਦੇ ਹਨ ਅਤੇ ਲੋੜ ਪੈਣ ਤੇ ਵੀ ਦਵਾਈ ਨਹੀਂ ਖਾਂਦੇ। ਇਹ ਆਦਤ ਵਿਅਕਤੀ ਅਕਸਰ ਆਪਣੇ ਪਰਿਵਾਰ ਤੋਂ ਸਿਖਦਾ ਹੈ। ਕੁਝ ਲੋਕਾਂ ਨੂੰ ਵਹਿਮ ਕਰਨ ਕਰਨ ਦੀ ਆਦਤ ਹੁੰਦੀ ਹੈ ਤੇ ਉਹ ਦਵਾਈ ਖਾਣ ਬਾਰੇ ਵੀ ਵਹਿਮ ਕਰਦੇ ਹਨ। ਕੁਝ ਘਰਾਂ ਵਿੱਚ ਪਰਿਵਾਰ ਦੇ ਮੁਖੀ ਬਹੁਤ ਕੰਜੂਸ ਹੁੰਦੇ ਹਨ ਤੇ ਸਿਹਤ ਸਬੰਧੀ ਕਿਸੇ ਵੀ ਤਰ੍ਹਾਂ ਦਾ ਖਰਚਾ ਨਹੀਂ ਕਰਨਾ ਚਾਹੁੰਦੇ। ਖਾਸ ਤੌਰ ਤੇ ਘਰ ਦੀਆਂ ਔਰਤਾਂ ਤੇ। ਕਈ ਪੇਂਡੂ ਲੋਕ ਡੰਗਰਾਂ ਦੀਆਂ ਬਿਮਾਰੀਆਂ ਤੇ ਤਾਂ ਖਰਚਾ ਕਰਦੇ ਹਨ ਪਰ ਘਰ ਦੀ ਔਰਤ ਜਾਂ ਕੁੜੀ ਦੀ ਬਿਮਾਰੀ ਤੇ ਖਰਚਾ ਕਰਨ ਤੋਂ ਗੁਰੇਜ਼ ਕਰਦੇ ਹਨ। ਇਹ ਉਨ੍ਹਾਂ ਦੀ ਔਰਤਾਂ ਪ੍ਰਤੀ ਤੰਗ ਨਜ਼ਰੀਏ ਦੀ ਨਿਸ਼ਾਨੀ ਹੈ। ਕਈ ਘਟੀਆ ਕਿਸਮ ਦੇ ਅਖ਼ਬਾਰ ਜਾਂ ਟੀ.ਵੀ. ਚੈਨਲ ਵੀ ਕਈ ਵਾਰੀ ਸਿਹਤ ਸਬੰਧੀ ਗਲਤ ਖਬਰਾਂ ਸਨਸਨੀ ਪੈਦਾ ਕਰਨ ਦੇ ਮਨਸ਼ੇ ਨਾਲ ਲੋਕਾਂ ਸਾਹਵੇਂ ਪੇਸ਼ ਕਰਦੇ ਹਨ ਤੇ ਲੋਕ ਮਨਾਂ ਤੇ ਗਲਤ ਪ੍ਰਭਾਵ ਬਣਾਉਂਦੇ ਹਨ। ਉਦਾਹਰਣ ਦੇ ਤੌਰ ਤੇ ਪੋਲੀਓ ਦੀਆਂ ਬੂੰਦਾਂ ਪਿਲਾਉਣ ਤੋਂ ਬਾਅਦ ਬੱਚਿਆਂ ਦੀ ਮੌਤ ਜਾਂ ਹੋਰ ਨੁਕਸਾਨ ਆਦਿ ਦੀ ਖ਼ਬਰ। ਇਸ ਤਰ੍ਹਾਂ ਦੀਆਂ ਖ਼ਬਰਾਂ ਪੜ੍ਹ ਕੇ ਵੀ ਲੋਕਾਂ ਅੰਦਰ ਬਚਾਉ ਦੇ ਟੀਕਿਆਂ ਜਾਂ ਹੋਰ ਜਰੂਰੀ ਦਵਾਈ ਪ੍ਰਤੀ ਡਰ ਬੈਠ ਜਾਂਦਾ ਹੈ ਜਿਹੜਾ ਕਿ ਬਿਲਕੁਲ ਨਿਰਮੂਲ ਹੈ। ਇਸ ਤੋਂ ਬਿਨਾਂ ਕਈ ਵਾਰੀ ਕਿਸੇ ਦਵਾਈ ਬਾਰੇ ਕੋਈ ਬਹੁਤ ਅਣਸੁਖਾਵਾਂ ਅਨੁਭਵ ਵੀ ਇਹ ਡਰ ਪੈਦਾ ਕਰ ਸਕਦਾ ਹੈ। ਮੇਰਾ ਇੱਕ ਡਾਕਟਰ ਸਾਥੀ ਇੱਕ ਵਾਰ ਪੈਨਸਲੀਨ ਦੇ ਰੀਐਕਸ਼ਨ ਤੋਂ ਏਨਾ ਡਰ ਗਿਆ ਕਿ ਉਹ ਕਈ ਸਾਲ ਦਵਾਈ ਖਾਣੀ ਤਾਂ ਕੀ ਬਲਕਿ ਦਵਾਈ ਨੂੰ ਹੱਥ ਵੀ ਦਸਤਾਨੇ ਪਾ ਕੇ ਲਾਉਂਦਾ ਸੀ। ਸੋ ਇਹ ਗੱਲ ਸਪੱਸ਼ਟ ਹੈ ਕਿ ਤੁਸੀਂ ਇਕੱਲੇ ਹੀ ਨਹੀਂ ਹੋ, ਜੋ ਦਵਾਈ ਤੋਂ ਡਰਦੇ ਹੋ ਬਲਕਿ ਇਹ ਆਦਤ ਕਾਫ਼ੀ ਲੋਕਾਂ ਵਿੱਚ ਦੇਖਣ ਨੂੰ ਮਿਲਦੀ ਹੈ।

ਆਓ ਹੁਣ ਆਪਾਂ ਦਵਾਈ ਦੇ ਲਾਭ ਅਤੇ ਹਾਨੀਆਂ ਬਾਰੇ ਵਿਚਾਰੀਏ। ਇਸ ਗੱਲ ਬਾਰੇ ਕੋਈ ਦੋ ਰਾਵਾਂ ਨਹੀਂ ਹੈ ਕਿ ਆਧੁਨਿਕ ਵਿਗਿਆਨਕ ਤਰੀਕਿਆਂ ਦੀ ਮਦਦ ਨਾਲ (ਇਸ ਵਿੱਚ ਦਵਾਈਆਂ ਵੀ ਸ਼ਾਮਲ ਹਨ) ਮਨੁੱਖ ਦੀ ਔਸਤਨ ਉਮਰ ਵਿੱਚ ਵਾਧਾ ਹੋਇਆ ਹੈ। ਇਨ੍ਹਾਂ ਤਰੀਕਿਆਂ ਦੇ ਕਾਰਣ ਮਨੁੱਖ ਦੀ ਸਿਹਤ ਸਬੰਧੀ ਬਿਮਾਰੀਆਂ ਤੇ ਬਹੁਤ ਹੱਦ ਤੱਕ ਕਾਬੂ ਪਾਇਆ ਜਾ ਸਕਿਆ ਹੈ ਤੇ ਮਨੁੱਖੀ ਜੀਵਨ ਦੇ ਮਿਆਰ ਵਿੱਚ ਬਹੁਤ ਸੁਧਾਰ ਹੋਇਆ ਹੈ। ਬਹੁਤ ਸਾਰੀਆਂ ਬਿਮਾਰੀਆਂ ਜਿਨ੍ਹਾਂ ਦਾ ਇਲਾਜ ਪਹਿਲਾਂ ਸੰਭਵ ਨਹੀਂ ਸੀ ਤੇ ਉਹ ਜਾਨਲੇਵਾ ਸਨ। ਅੱਜ ਕੱਲ੍ਹ ਉਹ ਬੀਮਾਰੀਆਂ ਵਿਗਿਆਨ ਦੁਆਰਾ ਖੋਜੇ ਢੰਗ ਤਰੀਕਿਆਂ ਕਾਰਣ ਪੂਰੀ ਤਰ੍ਹਾਂ ਕਾਬੂ ਵਿੱਚ ਆ ਗਈਆਂ ਹਨ, ਜਿਵੇਂ ਕਿ ਟੀ.ਬੀ., ਮਲੇਰੀਆ, ਟਾਈਫਾਇਡ ਤੇ ਹੈਜ਼ਾ ਆਦਿ। ਬਚਾਓ ਦੇ ਟੀਕਿਆਂ ਕਾਰਣ ਬਹੁਤ ਸਾਰੀਆਂ ਬਿਮਾਰੀਆਂ ਖਤਮ ਹੋ ਗਈਆਂ ਹਨ। ਕੁਝ ਦਹਾਕੇ ਪਹਿਲਾਂ ਹਾਰਟ ਅਟੈਕ, ਬਰੇਨ ਸਟ੍ਰੋਕ, ਜਿਗਰ ਅਤੇ ਗੁਰਦੇ ਦੇ ਰੋਗਾਂ ਦਾ



ਕੋਈ ਠੋਸ ਇਲਾਜ ਨਹੀਂ ਸੀ ਪਰ ਅੱਜ ਨਵੀਆਂ ਦਵਾਈਆਂ ਅਤੇ ਨਵੀਂ ਇਲਾਜ ਪ੍ਰਣਾਲੀ ਕਾਰਣ ਇਨ੍ਹਾਂ ਬੀਮਾਰੀਆਂ ਦੇ ਇਲਾਜ ਵਿੱਚ ਹੈਰਾਨੀਜਨਕ ਪ੍ਰਗਤੀ ਹੋਈ ਹੈ। ਕਹਿਣ ਦਾ ਭਾਵ ਇਹ ਹੈ ਕਿ ਅਜੋਕੇ ਸਮੇਂ ਵਿੱਚ ਵਿਗਿਆਨਕ ਢੰਗ ਨਾਲ ਵਰਤੀਆਂ ਜਾਣ ਵਾਲੀਆਂ ਦਵਾਈ ਦੀ ਭੂਮਿਕਾ ਬਹੁਤ ਅਹਿਮ ਹੈ ਅਤੇ ਇਸਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ।

ਹੁਣ ਆਪਾਂ ਇਨ੍ਹਾਂ ਦਵਾਈਆਂ ਦੇ ਦੂਜੇ ਨਾਕਾਰਾਤਮਕ ਪਹਿਲੂ ਵੱਲ ਵੀ ਨਜ਼ਰ ਮਾਰੀਏ। ਜਿੱਥੇ ਇਹ ਲਾਭਦਾਇਕ ਦਵਾਈਆਂ ਸਹੀ ਢੰਗ ਨਾਲ ਵਰਤਣ ਕਾਰਣ ਬਹੁਤ ਲਾਭਕਾਰੀ ਹਨ ਪਰ ਦੂਸਰੇ ਪਾਸੇ ਇਹੋ ਦਵਾਈਆਂ ਗਲਤ ਢੰਗ ਨਾਲ ਵਰਤਣ ਤੇ ਬਹੁਤ ਨੁਕਸਾਨ ਵੀ ਹੋ ਸਕਦਾ ਹੈ। ਬਿਮਾਰੀ ਦੀ ਪਛਾਣ ਕਰਕੇ ਉਸਦਾ ਸਹੀ ਢੰਗ ਨਾਲ ਇਲਾਜ ਕਰਨਾ ਇੱਕ ਬਹੁਤ ਹੀ ਮੁਹਾਰਤ ਵਾਲਾ ਕੰਮ ਹੈ। ਕਿਸੇ ਬਿਮਾਰੀ ਲਈ ਸਹੀ ਦਵਾਈ ਦੀ ਚੋਣ ਬਹੁਤ ਹੀ ਅਹਿਮ ਹੈ। ਸਹੀ ਦਵਾਈ ਘੱਟ ਮਾਤਰਾ ਵਿੱਚ ਵੀ ਅਸਰਦਾਰ ਹੁੰਦੀ ਹੈ ਅਤੇ ਉਸਦੇ ਦੁਰ ਪ੍ਰਭਾਵ (ਸਾਈਡ ਈਫੈਕਟ) ਵੀ ਨਹੀਂ ਹੁੰਦੇ ਜਾਂ ਨਾ ਮਾਤਰ ਹੁੰਦੇ ਹਨ। ਇਸ ਲਈ ਕਿਸੇ ਬਿਮਾਰੀ ਵਿੱਚ ਸਹੀ ਦਵਾਈ ਖਾਣ ਤੋਂ ਘਬਰਾਉਣ ਦੀ ਲੋੜ ਨਹੀਂ। ਹੇਠ **ਲਿਖੀਆਂ ਹਾਲਤਾਂ ਵਿੱਚ ਦਵਾਈ ਖਾਣੀ ਲਾਜ਼ਮੀ ਹੈ :**

☛ ਜਿੱਥੇ ਇਲਾਜ ਤੋਂ ਬਿਨਾਂ ਬਿਮਾਰੀ ਜਾਨ ਲੇਵਾ ਹੋ ਸਕਦੀ ਹੈ, ਜਿਵੇਂ ਟੀ.ਬੀ, ਨਮੂਨੀਆਂ, ਮਲੇਰੀਆ, ਡੇਂਗੂ ਬੁਖਾਰ, ਮਿਰਗੀ ਰੋਗ, ਦਿਲ ਦਾ ਦੌਰਾ, ਬਹੁਤ ਵਧਿਆ ਰਕਤਚਾਪ (ਬਲੱਡ ਪ੍ਰੈਸ਼ਰ), ਬਹੁਤ ਵਧੀ ਹੋਈ ਸ਼ੂਗਰ, ਬਰੇਨ ਸਟ੍ਰੋਕ, ਕੈਂਸਰ ਵਗੈਰਾ ਆਦਿ।

☛ ਜਿਥੇ ਇਲਾਜ ਤੋਂ ਬਿਨਾਂ ਬਿਮਾਰੀ ਵਧਦੀ ਜਾਂਦੀ ਹੈ ਤੇ ਨੁਕਸਾਨ ਕਰ ਸਕਦੀ ਹੈ, ਜਿਵੇਂ ਦਮਾ, ਚਮੜੀ ਦੇ ਗੰਭੀਰ ਰੋਗ, ਪਿੱਤੇ ਦੀਆਂ ਪੱਥਰੀਆਂ ਜਾਂ ਸੋਜਿਸ਼, ਗੁਰਦੇ ਦੀਆਂ ਪੱਥਰੀਆਂ ਤੇ ਹੋਰ ਰੋਗ, ਸ਼ੂਗਰ ਰੋਗ (ਟਾਇਪ =1), ਪੇਟ ਵਿੱਚ ਕੀੜੇ ਜਾਂ ਮਲੱਪ, ਜਿਗਰ ਦੇ ਕਈ ਰੋਗ, ਹੱਡੀਆਂ ਦੇ ਕਈ ਰੋਗ, ਕਾਲਾ ਮੋਤੀਆ ਤੇ ਅੱਖਾਂ ਦੇ ਹੋਰ ਰੋਗ, ਕੰਨਾਂ ਦਾ ਡੁੱਲਣਾ ਤੇ ਹੋਰ ਰੋਗ, ਦੰਦਾਂ ਦੇ ਰੋਗ, ਔਰਤਾਂ ਦੇ ਜਣੇਪੇ ਸਬੰਧੀ ਰੋਗ, ਗਠੀਆ, ਨਸ਼ਿਆਂ, ਸ਼ਰਾਬ ਸਬੰਧੀ ਕਈ ਰੋਗ ਕਈ ਅਤੇ ਮਾਨਸਿਕ ਰੋਗ ਜਿਵੇਂ ਸੀਜ਼ੋਫ੍ਰੇਨੀਆ ਆਦਿ।

☛ ਜਿਥੇ ਸੁਝਾਏ ਹੋਏ ਪੂਰੇ ਪਰਹੇਜ਼ ਰੱਖਣ ਅਤੇ ਜੀਵਨ ਸ਼ੈਲੀ ਨੂੰ ਲੋੜ ਅਨੁਸਾਰ ਬਦਲਣ ਤੇ ਵੀ ਬਿਮਾਰੀ ਕੰਟਰੋਲ ਵਿੱਚ ਨਹੀਂ ਆਉਂਦੀ ਜਿਵੇਂ ਸ਼ੂਗਰ ਰੋਗ (ਟਾਇਪ-2), ਰਕਤਚਾਪ (ਵਧਿਆ ਬਲੱਡ ਪ੍ਰੈਸ਼ਰ), ਪੇਟ ਦੇ ਕਈ ਰੋਗ, ਸਾਹ ਦੇ ਕਈ ਰੋਗ, ਅਲਰਜੀ ਆਦਿ। ਹੱਡੀਆਂ ਦੇ ਕਈ ਰੋਗ, ਅਨੀਮੀਆ (ਖ਼ੂਨ ਦੀ ਘਾਟ), ਮਾਨਸਿਕ ਤਣਾਓ ਸਬੰਧੀ ਕਈ ਰੋਗ, ਜੋੜਾਂ ਦੇ ਕਈ ਰੋਗ, ਰੀੜ ਦੀ ਹੱਡੀ ਦੇ ਕਈ ਰੋਗ ਆਦਿ।

ਕਿਸੇ ਵੀ ਬਿਮਾਰੀ ਦਾ ਇਲਾਜ ਕਰਾਉਣ ਤੋਂ ਪਹਿਲਾਂ ਤੁਹਾਡਾ ਆਪਣੇ ਡਾਕਟਰ ਤੇ ਭਰੋਸਾ ਹੋਣਾ ਬਹੁਤ ਜਰੂਰੀ ਹੈ। ਸਹੀ, ਚੰਗੇ ਅਤੇ ਸਿਆਣੇ ਡਾਕਟਰ ਦੀ ਚੋਣ ਕਰਨਾ ਵੀ ਬਹੁਤ ਜਰੂਰੀ ਹੈ। ਜੇ ਕਿਤੇ ਕਿਸਮ ਦਾ ਸ਼ੱਕ ਹੋਵੇ ਤਾਂ ਆਪਣੇ ਡਾਕਟਰ ਨੂੰ ਸੁਆਲ ਪੁਛਣ ਤੋਂ ਗੁਰੇਜ਼ ਨਾ ਕਰੋ। ਕਿਸੇ ਗੰਭੀਰ ਮਸਲੇ ਵਿੱਚ ਕਿਸੇ ਹੋਰ ਸਪੈਸ਼ਲਿਸਟ ਡਾਕਟਰ ਦੀ ਸਲਾਹ ਵੀ ਲਈ ਜਾ ਸਕਦੀ ਹੈ ਪਰ ਜੇ ਇਕ ਵਾਰ ਇਹ ਜ਼ਾਹਰ ਹੋ ਜਾਵੇ ਕਿ ਤੁਹਾਨੂੰ ਦਵਾਈ ਦੀ ਲੋੜ ਹੈ ਤਾਂ ਬੇਝਿਜਕ ਹੋ ਕੇ ਦਵਾਈ ਲਓ। ਜੇ ਕਿਸੇ ਕਿਸਮ ਦਾ ਸਾਈਡਈਫੈਕਟ ਲੱਗੇ ਤਾਂ ਫੌਰਨ ਆਪਣੇ ਡਾਕਟਰ ਨਾਲ ਸਲਾਹ ਕਰੋ, ਝਿਜਕ ਨਾ ਰੱਖੋ। ਹਮੇਸ਼ਾ ਯਾਦ ਰੱਖੋ ਕਿ ਸਹੀ ਦਵਾਈ ਬਹੁਤ ਅਸਰਦਾਰ ਤੇ ਸੁਰੱਖਿਅਤ ਹੁੰਦੀ ਹੈ। ਜੇ ਤੁਸੀਂ ਹੋਰ ਵਧੇਰੇ ਜਾਣਕਾਰੀ ਹਾਸਲ ਕਰਨਾ ਚਾਹੁੰਦੇ ਹੋ ਤਾਂ ਅੱਜ ਕੱਲ ਕੰਪਿਊਟਰ ਦੁਆਰਾ ਇੰਟਰਨੈਟ ਤੇ ਹਰ ਤਰਾਂ ਦੀ ਜਾਣਕਾਰੀ ਮਿਲਦੀ ਹੈ। ਤੁਸੀਂ ਖ਼ੁਦ ਜਾਣਕਾਰੀ ਹਾਸਲ ਕਰ ਕੇ ਆਪਣੇ ਡਾਕਟਰ ਨਾਲ ਸਲਾਹ ਮਸ਼ਵਰਾ ਕਰ ਸਕਦੇ ਹੋ। ❑❑

**ਐਸੋਸੀਏਟ ਪ੍ਰੋਫੈਸਰ ਸਾਇਕੈਟਰੀ, ਰਜਿੰਦਰਾ ਹਸਪਤਾਲ, ਪਟਿਆਲਾ।**

**ਹੁਸੈਨੀਵਾਲਾ ਵਿਖੇ ਪੋਸਟਰ-ਪੁਸਤਕ ਪ੍ਰਦਰਸ਼ਨੀ:** ਫਾਜ਼ਿਲਕਾ ਜੋਨ ਵੱਲੋਂ ਇਕਾਈ ਗੁਰੂ ਹਰਸਹਾਏ ਤੇ ਮੁਕਤਸਰ-ਲੱਖੇਵਾਲੀ ਦੀ ਪਹਿਲ ਕਦਮੀਂ ਤੇ ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਤੇ ਸ਼ਹੀਦੀ ਸਮਾਰਕ ਹੁਸੈਨੀਵਾਲਾ ਵਿਖੇ ਪੋਸਟਰ-ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਮਹਿਜ਼ ਰਸਮਾਂ ਪੂਰੀਆਂ ਕਰਨ ਲਈ ਚਲਦੀਆਂ ਰਾਜਸੀ ਸਰਗਰਮੀਆਂ ਤੋਂ ਇਲਾਵਾ ਸਾਰਾ ਦਿਨ ਸਮਾਧ ਤੇ ਆਉਣ ਵਾਲੇ ਲੋਕ ਪੁਸਤਕ ਪ੍ਰਦਰਸ਼ਨੀ ਤੋਂ ਤਰਕਸ਼ੀਲ ਸਾਹਿਤ ਤੇ ਸ਼ਹੀਦ ਭਗਤ ਸਿੰਘ, ਪਾਸ਼, ਗੁਰਸ਼ਰਨ ਭਾਅ ਜੀ ਤੇ ਮਾਰਕਸ ਦੇ ਪੋਸਟਰ ਖਰੀਦਦੇ ਰਹੇ ਜੋ ਇਸ ਸਰਗਰਮੀਂ ਦਾ ਹਾਂ ਪੱਖੀ ਪਹਿਲੂ ਰਿਹਾ। ਸ਼ਹੀਦ ਭਗਤ ਸਿੰਘ ਦੇ ਵੇਸ 'ਚ ਆਉਣ ਵਾਲੇ ਨੌਜਵਾਨਾਂ ਦੇ ਕਾਫ਼ਲਿਆਂ ਨੇ ਸਾਹਿਤ ਖਰੀਦਣ 'ਚ ਭਰਵੀਂ ਰੁਚੀ ਵਿਖਾਈ। ਸਮਾਰਕ ਤੇ ਤਰਕਸ਼ੀਲਾਂ ਵੱਲੋਂ ਲਗਾਈ ਪ੍ਰਦਰਸ਼ਨੀ ਨਾਲ ਰਾਜਿੰਦਰ ਭਦੌੜ ਦੀ ਤਕਰੀਰ ਤੇ ਸੰਤ ਰਾਮ ਉਦਾਸੀ ਦੇ ਗੀਤਾਂ ਦੇ ਬੋਲ ਵੀ ਗੂੰਜਦੇ ਰਹੇ। ਇਸ ਮੌਕੇ ਜੋਨ ਪ੍ਰਧਾਨ ਪ੍ਰਵੀਨ ਜੰਡਵਾਲਾ ਤੋਂ ਇਲਾਵਾ ਗੁਰਸ਼ਰਨਜੀਤ, ਲਖਵਿੰਦਰ ਸ਼ਰੀਂਹਵਾਲਾ, ਮਨਜੀਤ ਸਿੰਘ, ਰਣਜੀਤ ਮੋਠਾਂਵਾਲੀ, ਗੁਰਪ੍ਰੀਤ ਬੇਦੀ, ਦੀਪਕ ਸੋਨੀ, ਰਾਮ ਸਵਰਨ ਲੱਖੇਵਾਲੀ ਆਦਿ ਵੀ ਹਾਜ਼ਰ ਸਨ।

ਰਣਜੀਤ ਮੋਠਾਂਵਾਲੀ

# ਆਰ.ਓ. ਸਿਸਟਮ ਬਾਰੇ ਆਏ ਸਵਾਲ



ਸੁਰਜੀਤ, ਦਲ ਸਿੰਘ ਵਾਲਾ

ਪ੍ਰ:1. ਪਾਣੀ ਵਿੱਚ ਟੀ.ਡੀ.ਐਸ. ਦੀ ਮਾਤਰਾ ਕਿੰਨੀ ਹੋਣੀ ਚਾਹੀਦੀ ਹੈ?

ਉ: ਸਭ ਤੋਂ ਪਹਿਲਾਂ ਇਹ ਦੱਸਣਾ ਹੋਵੇਗਾ ਕਿ ਟੀ.ਡੀ.ਐਸ. ਕੀ ਹੈ:- 'ਟੋਟਲ ਡਿਜ਼ਾਲਵਡ ਸਾਲਡਜ਼' ਜਿਸਦਾ ਅਰਥ ਹੈ ਪਾਣੀ ਵਿੱਚ ਘੁਲੀ ਹਾਲਤ ਵਿੱਚ ਠੋਸਾਂ ਦੀ ਮਾਤਰਾ। ਪਾਣੀ ਦੇ ਦਸ ਲੱਖ ਗ੍ਰਾਮਾਂ ਵਿੱਚ ਵੱਖ-ਵੱਖ ਲੂਣਾਂ ਦੇ ਕੁਲ ਕਿੰਨੀ ਗ੍ਰਾਮ ਘੁਲੇ ਹੋਏ ਹਨ ਦਾ ਅਨੁਪਾਤ ਹੁੰਦਾ ਹੈ। ਅੰਤਰਰਾਸ਼ਟਰੀ ਸਿਹਤ ਸੰਸਥਾ ਮੁਤਾਬਕ ਇਹ ਘੱਟੋ-ਘੱਟ 50 ਅਤੇ ਵੱਧ ਤੋਂ ਵੱਧ 500 ਹੋਣੀ ਚਾਹੀਦੀ ਹੈ ਜਦੋਂ ਅਮਰੀਕਾ ਅਤੇ ਕੈਨੇਡਾ ਵਿੱਚ ਉਪਰਲੀ ਸੀਮਾ 500 ਤੈਅ ਹੈ। ਪਾਠਕਾਂ ਵੱਲੋਂ ਉਨ੍ਹਾਂ ਦੇ ਆਰ.ਓ. ਪਾਣੀ ਵਿੱਚ 15 ਤੋਂ 25 ਟੀ.ਡੀ.ਐਸ. ਬਾਰੇ ਵੀ ਕਿਹਾ ਗਿਆ ਹੈ। ਇਸ ਬਾਰੇ ਅਲੱਗ-ਅਲੱਗ ਡਾਕਟਰਾਂ ਅਤੇ ਵਿਗਿਆਨੀਆਂ ਦੇ ਅਲੱਗ-ਅਲੱਗ ਮੱਤ ਹਨ ਕੀ ਕਿ ਇੰਨੀ ਘੱਟ ਟੀ.ਡੀ.ਐਸ. ਵਾਲਾ ਪਾਣੀ ਸਿਹਤ ਲਈ ਠੀਕ ਹੈ। ਕੁਝ ਲੋਕਾਂ ਅਤੇ ਡਾਕਟਰਾਂ ਦਾ ਵਿਚਾਰ ਹੈ ਕਿ ਕੁਸ਼ੀਦਤ ਕੀਤਾ ਪਾਣੀ ਪੀਤਾ ਜਾਣਾ ਚਾਹੀਦਾ ਹੈ ਪਰ ਨਾਲ ਹੀ ਪਾਣੀ ਕਸ਼ੀਦਣ ਦੀਆਂ ਮਸ਼ੀਨਾਂ ਦੀ ਇਸ਼ਤਿਹਾਰਬਾਜੀ ਵੀ ਕੀਤੀ ਹੋਈ ਹੈ। ਇਸ ਤੋਂ ਸ਼ੱਕ ਪੈਂਦਾ ਹੈ ਕਿ ਇਹ ਸਪਾਂਸਰਡ ਖੋਜਾਂ ਦੇ ਸੱਭਿਆਚਾਰ ਦਾ ਹਿੱਸਾ ਹੋ ਸਕਦਾ ਹੈ, ਜਿਸ ਵਿੱਚ ਕੁਝ ਵੱਡੇ ਉਤਪਾਦਕਾਂ ਵੱਲੋਂ ਆਪਣੀਆਂ ਮਸ਼ੀਨਾਂ ਦੇ ਪ੍ਰਚਾਰ ਹਿੱਤ ਖਰੀਦੇ ਗਏ ਸਾਇੰਸਦਾਨਾਂ ਅਤੇ ਜਨਮਤ ਪੈਦਾ ਕਰਨ ਵਾਲੇ ਲੇਖਕਾਂ ਦੀਆਂ ਸੇਵਾਵਾਂ ਪੈਸੇ ਜੋਰ ਖਰੀਦੀਆਂ ਜਾਂਦੀਆਂ ਹਨ। ਜੋ ਵੀ ਹੋਵੇ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਜੀਰੋ ਟੀ.ਡੀ.ਐਸ. ਜਾਂ ਘੱਟ ਟੀ.ਡੀ.ਐਸ. ਵਾਲਾ ਪਾਣੀ ਪੀਣ ਵਾਲੇ ਵੀ ਮਲਮੂਤਰ ਰਾਹੀਂ ਕਾਫੀ ਮਾਤਰਾ ਵਿੱਚ - ਦੂਸਰੇ ਲੋਕਾਂ ਜਿੰਨੇ ਹੀ - ਖਣਿਜ ਲੂਣ ਖਾਰਜ ਕਰਦੇ ਹਨ। ਜਿਵੇਂ ਕਿ ਸਾਰਿਆਂ ਨੂੰ ਪਤਾ ਹੀ ਹੈ ਕਿ ਖਾਣ ਪੀਣ ਵਾਲੀਆਂ ਚੀਜਾਂ ਦੇ ਇਸਤੇਮਾਲ ਦਾ ਵੱਖ-ਵੱਖ ਲੋਕਾਂ ਉਪਰ ਵੱਖ-ਵੱਖ ਅਸਰ ਹੈ। ਇਸ ਲਈ ਕੁਝ ਲੋਕਾਂ ਨੂੰ ਸ਼ਰੀਰ ਵਿਚੋਂ ਖਣਿਜਾਂ ਦੇ ਨਿਕਾਸ ਕਾਰਨ ਅਤੇ ਆਰ.ਓ. ਵਾਲਾ ਪਾਣੀ ਪੀਣ ਕਾਰਨ ਬਹੁਤ ਸਰੀਰਕ ਤਕਲੀਫਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਫੋਨ ਕਰਨ ਵਾਲ ਪਾਠਕਾਂ ਵਿੱਚੋਂ ਇੱਕ ਨੇ ਦੱਸਿਆ ਕਿ ਉਨ੍ਹਾਂ ਦੇ ਪਾਣੀ ਵਿੱਚ 250 ਤੋਂ 300 ਦੇ ਦਰਮਿਆਨ ਟੀ.ਡੀ.ਐਸ. ਹੈ ਪਰ ਉਨ੍ਹਾਂ ਨੇ ਆਰ.ਓ. ਵੇਚਣ ਵਾਲਿਆਂ ਵੱਲੋਂ ਵਾਰ-ਵਾਰ ਆਰ.ਓ. ਲਗਾਉਣ ਦੀ ਸਲਾਹ ਦਿੱਤੀ ਜਾਂਦੀ ਹੈ। ਉਨ੍ਹਾਂ ਨੂੰ ਪਾਣੀ ਦੀ ਸਪਲਾਈ ਨਗਰਪਾਲਿਕਾ ਵੱਲੋਂ ਧਰਤੀ ਹੇਠਲੇ ਪਾਣੀ ਦੀ ਦਿੱਤੀ ਜਾ ਰਹੀ ਹੈ। ਕਿਉਂਕਿ ਬਹੁਤੀਆਂ ਆਰ.ਓ. ਮਸ਼ੀਨਾਂ ਵਿੱਚ ਮੁਨਾਫਾ 50 ਫੀਸਦੀ ਤੋਂ ਵੀ ਉਪਰ ਹੈ ਇਸ ਕਰਕੇ ਆਮ ਜਨਤਾ ਨੂੰ ਗੁੰਮਰਾਹ ਕਰਕੇ ਵੀ ਆਰ.ਓ. ਵੇਚੇ ਜਾ ਰਹੇ ਹਨ। ਪਹਿਲਾਂ ਹੀ ਸਪੱਸ਼ਟ ਕੀਤਾ ਜਾ ਚੁੱਕਾ ਹੈ ਕਿ 500 ਤੋਂ ਘੱਟ ਟੀ.ਡੀ.ਐਸ. ਵਾਲਾ ਧਰਤੀ ਹੇਠਲਾ ਪਾਣੀ ਸਿਹਤ ਲਈ ਹਾਨੀਕਾਰਕ ਨਹੀਂ ਅਤੇ ਇਸ ਵਿੱਚ ਬੈਕਟੀਰੀਆ ਦੀ ਹੋਂਦ ਵੀ ਨਹੀਂ ਹੋ ਸਕਦੀ।

ਪ੍ਰ:2- ਆਰ.ਓ. ਕਿਉਂ ਅਤੇ ਕਿੱਥੇ ਲਗਾਉਣ ਚਾਹੀਦਾ ਹੈ?

ਉ: ਜਿੱਥੇ ਟੀ.ਡੀ.ਐਸ. ਦੀ ਮਾਤਰਾ 500 ਤੋਂ ਵੱਧ ਹੈ ਜਾਂ ਪਾਣੀ ਦੀ ਸਪਲਾਈ ਦਾ ਸਰੋਤ ਨਹਿਰੀ ਪਾਣੀ ਹੈ ਅਤੇ ਇਸ ਨਹਿਰੀ ਪਾਣੀ ਵਿੱਚ ਪਿੱਛੇ ਕਾਰਖਾਨਿਆਂ ਵੱਲੋਂ ਗੰਦਾ ਪਾਣੀ ਸੁੱਟਿਆ ਜਾ ਰਿਹਾ ਹੈ ਕਿਉਂਕਿ ਇਸ ਵਿੱਚ ਟੀ.ਡੀ.ਐਸ. ਭਾਵੇਂ ਘੱਟ ਹੋਵੇ ਪਰ ਭਾਰੀਆਂ ਹਾਨੀਕਾਰਕ ਧਾਤਾਂ ਜਿਵੇਂ ਕਿ ਸਿੱਕਾ ਪਾਰਾ, ਕੈਡਮੀਅਮ ਵਗੈਰਾ ਦੇ ਘਣੂਆਂ ਵਾਲਾ ਪਾਣੀ ਨਹਿਰਾਂ ਵਿੱਚ ਆ ਰਿਹਾ ਹੈ ਜੋ ਸਿਹਤ ਲਈ ਹਾਨੀਕਾਰਕ ਹੈ। ਸੋ ਜਿੱਥੇ ਘਰੇਲੂਅਤੇ ਧਰਤੀ ਹੇਠਲੇ ਪਾਣੀ ਦੀ ਸਪਲਾਈ ਜਿਸਦੇ ਨੇੜੇ-ਤੇੜੇ 50 ਫੁੱਟ ਤੱਕ ਟੋਏ ਵਾਲਾ ਪਾਖ਼ਾਨਾ ਨਹੀਂ ਜਾਂ ਨਗਰ ਪਾਲਿਕਾ ਵੱਲੋਂ ਧਰਤੀ ਹੇਠਲਾ ਪਾਣੀ ਸਪਲਾਈ ਕੀਤਾ ਜਾ ਰਿਹਾ ਹੈ, ਉਥੇ ਆਰ.ਓ. ਲਗਾਉਣ ਦੀ ਜਰੂਰਤ ਨਹੀਂ।

ਪ੍ਰ:-3. ਆਰ.ਓ. ਕਿਹੜਾ ਲਗਾਇਆ ਜਾਵੇ?

ਉ:- ਇਸਦਾ ਜਵਾਬ ਬਹੁਤ ਮੁਸ਼ਕਿਲ ਹੈ ਕਿਉਂਕਿ ਇਸਦਾ ਜਵਾਬ ਲਾਉਣ ਵਾਲੇ ਦੀ ਜੇਬ ਤੇ ਨਿਰਭਰ ਕਰਦਾ ਹੈ ਜਾਂ ਲਗਵਾਉਣ ਵਾਲਾ ਸ਼ੁੱਧ ਪਾਣੀ ਪੀਣ ਲਈ ਕਿੰਨਾ ਕੁ ਯਤਨਸ਼ੀਲ ਹੈ। ਇੱਕ ਆਰ.ਓ. ਵਿਕ੍ਰੇਤਾ ਨੇ ਦੱਸਿਆ ਕਿ ਉਨ੍ਹਾਂ ਦੇ ਆਰ.ਓ. ਵਿੱਚ ਟੀ.ਡੀ.ਐਸ. ਨੂੰ ਕੰਟਰੋਲ ਕਰਨ ਦੀ ਸਮਰੱਥਾ ਹੈ ਅਤੇ ਕੰਟਰੋਲ ਕਰਨ ਲਈ ਇਸ ਵਿੱਚ ਸ਼ੁੱਧ ਪਾਣੀ ਦਾ ਹਿੱਸਾ ਮਿਲਾਇਆ ਜਾਂਦਾ ਹੈ ਅਤੇ ਇਸ ਸ਼ੁੱਧ ਪਾਣੀ ਵਿੱਚੋਂ ਬੈਕਟੀਰੀਆ ਯੂ.ਵੀ.ਓ. ਰਾਹੀਂ ਮਾਰੇ ਜਾਂਦੇ ਹਨ। ਇਸੇ ਮੈਗਜ਼ੀਨ ਦੇ ਪੁਰਾਣੇ ਅੰਕਾਂ ਵਿੱਚ ਲਿਖਿਆ ਜਾ ਚੁੱਕਾ ਹੈ ਕਿ ਪਾਣੀ ਨੂੰ ਰੰਗ ਰਹਿਤ ਕੱਚ ਦੀ ਬੋਤਲਾਂ ਵਿੱਚ ਧੁੱਪੇ ਰੱਖ ਕੇ ਵੀ ਬੈਕਟੀਰੀਆ ਮੁਕਤ ਕੀਤਾ ਜਾ ਸਕਦਾ ਹੈ। ਜਦੋਂ ਕਿ ਯੂ.ਵੀ. ਦੇ ਖਰਾਬ ਹੋ ਜਾਣ ਕਾਰਨ ਕਿਸੇ ਵੇਲੇ ਵੀ ਸ਼ੁੱਧ ਪਾਣੀ ਪੀਣਾ ਪੈ ਸਕਦਾ ਹੈ। ਜਿੱਥੇ ਵੀ ਭੂਮੀਗਤ ਪਾਣੀ ਵਰਤਿਆ ਜਾ ਰਿਹਾ ਹੈ ਅਤੇ ਭੂਮੀਗਤ ਪਾਣੀ ਅਤੇ ਆਰ.ਓ . ਦੇ ਪਾਣੀ ਦੀ ਟੀ.ਡੀ.ਐਸ. ਦੀ ਮਾਤਰਾ ਦਾ ਪਤਾ ਹੈ ਤਾਂ ਸਹੀ ਅਨੁਪਾਤ ਵਿੱਚ ਪਾਣੀ ਮਿਲਾ ਕੇ ਪਾਣੀ ਵਰਤਿਆ ਜਾਣਾ ਬਿਲਕੁਲ ਠੀਕ ਹੈ।

ਬਾਕੀ ਪੰਨਾ 54 'ਤੇ ..





## ਅੰਤੜੀਆਂ ਦੇ ਕੈਂਸਰ 'ਚ ਐਸਪਰਿਨ ਲਾਹੇਵੰਦ

ਇਕ ਖੋਜ ਤੋਂ ਪਤਾ ਲੱਗਾ ਹੈ ਕਿ ਹਰ ਰੋਜ਼ ਇਕ ਐਸਪਰਿਨ ਅੰਤੜੀਆਂ ਦੇ ਕੈਂਸਰ ਤੋਂ ਬਚਾਅ ਕਰ ਸਕਦੀ ਹੈ। ਆਕਸਫੋਰਡ ਯੂਨੀਵਰਸਿਟੀ ਰਾਹੀਂ 14 ਹਜ਼ਾਰ ਮਰੀਜ਼ਾਂ ਤੇ ਕੀਤੇ ਗਏ ਅਧਿਐਨ ਵਿੱਚ ਵੇਖਿਆ ਗਿਆ ਹੈ ਕਿ ਐਸਪਰਿਨ ਨਾਲ ਇਕ ਚੌਥਾਈ ਲੋਕਾਂ ਦੀ ਬਿਮਾਰੀ ਦਾ ਇਲਾਜ ਹੋਇਆ ਤੇ ਇੱਕ ਤਿਹਾਈ ਲੋਕਾਂ ਨੂੰ ਮੌਤ ਤੋਂ ਬਚਾ ਲਿਆ ਗਿਆ। ਦੌਰਾ ਪੈਣ ਦੀ ਸਥਿਤੀ ਤੇ ਦਿਲ ਦੀ ਬਿਮਾਰੀ ਨਾਲ ਸਬੰਧਤ ਮਾਮਲਿਆਂ 'ਚ ਪਹਿਲਾਂ ਤੋਂ ਹੀ ਵੱਡੀ ਮਾਤਰਾ 'ਚ ਲੋਕ ਐਸਪਰਿਨ ਦਾ ਇਸਤੇਮਾਲ ਕਰਦੇ ਹਨ ਹਾਲਾਂਕਿ ਕਈ ਸਿਹਤਮੰਦ ਲੋਕ ਇਸ ਦੇ ਦੁਰਪ੍ਰਭਾਵ ਦੀ ਵਜ੍ਹਾ ਨਾਲ ਇਸ ਦੀ ਵਰਤੋਂ ਤੋਂ ਗੁਰੇਜ਼ ਕਰਦੇ ਹਨ। ਲੇਸੈਂਟ ਪੱਤਰਿਤਾ ਵਿੱਚ ਛਪੇ ਇਸ ਅਧਿਐਨ ਨੇ ਐਸਪਰਿਨ ਨੂੰ ਲੈਣ ਜਾਂ ਨਾ ਲੈਣ ਦੀ ਬਹਿਸ ਨੂੰ ਇਸ ਦੇ ਪੱਖ ਵਿੱਚ ਝੁਕਾ ਦਿੱਤਾ ਹੈ। ਇਸ ਅਧਿਐਨ 'ਚ ਲੋਕਾਂ ਨੂੰ ਚਾਰ ਗੁੱਟਾਂ 'ਚ ਵੰਡ ਕੇ 20 ਸਾਲ ਤੱਕ ਇਨ੍ਹਾਂ ਨੂੰ ਲਗਾਤਾਰ ਥੋੜ੍ਹੀ ਮਾਤਰਾ ਵਿੱਚ ਦਵਾਈ ਦਾ ਸੇਵਨ ਕਰਵਾਇਆ ਗਿਆ। ਇਸ ਅਧਿਐਨ 'ਚ ਸਿਰ ਦਰਦ ਦੀ ਸਥਿਤੀ ਵਿੱਚ ਲਈ ਜਾਣ ਵਾਲੀ ਦਵਾਈ ਦੀ ਮਾਤਰਾ ਦੇ ਮੁਕਾਬਲੇ ਸਿਰਫ਼ ਇੱਕ ਚੌਥਾਈ ਦਵਾਈ ਦਿੱਤੀ ਗਈ। ਅਧਿਐਨ ਵਿੱਚ ਦੇਖਿਆ ਗਿਆ ਕਿ ਐਸਪਰਿਨ ਨਾਲ 24 ਪ੍ਰਤੀਸ਼ਤ ਲੋਕਾਂ ਦਾ ਅੰਤੜੀਆਂ ਦੇ ਕੈਂਸਰ ਤੋਂ ਬਚਾਅ ਹੋ ਗਿਆ ਤੇ ਇਸ ਬਿਮਾਰੀ ਨਾਲ ਮਰਨ ਵਾਲਿਆਂ ਦੀ ਸੰਖਿਆ ਵਿੱਚ 35 ਪ੍ਰਤੀਸ਼ਤ ਦੀ ਕਮੀ ਆਈ। ਇੰਗਲੈਂਡ ਵਿੱਚ ਹਰ ਸਾਲ 20 ਵਿਅਕਤੀਆਂ ਵਿੱਚੋਂ ਇੱਕ ਵਿਅਕਤ ਅੰਤੜੀ ਦੇ ਕੈਂਸਰ ਤੋਂ ਪੀੜਿਤ ਹੁੰਦਾ ਹੈ। ਉੱਥੇ ਕੈਂਸਰ ਦਾ ਇਹ ਸਭ ਤੋਂ ਆਮ ਰੂਪ ਹੈ। ਸਾਲ ਦੇ ਅੰਤ ਤੱਕ ਕੈਂਸਰ ਨਾਲ ਲਗਭਗ 16 ਹਜ਼ਾਰ ਲੋਕਾਂ ਦੀ ਮੌਤ ਹੁੰਦੀ ਹੈ। ਇੰਗਲੈਂਡ ਸਰਕਾਰ ਨੇ ਇਸੇ ਮਹੀਨੇ 55 ਸਾਲ ਤੋਂ ਜ਼ਿਆਦਾ ਉਮਰ ਤੱਕ ਦੇ ਲੋਕਾਂ ਵਿੱਚ ਅੰਤੜੀਆਂ ਦੇ ਕੈਂਸਰ ਦੀ ਵਿਸ਼ੇਸ਼ ਜਾਂਚ ਸ਼ੁਰੂ ਕਰਨ ਦਾ ਐਲਾਨ ਕੀਤਾ ਹੈ।

## ਸਮੁੰਦਰੀ ਜੀਵਾਂ ਦੀ ਇੱਕ ਦਹਾਕੇ ਤੋਂ ਚਲਦੀ ਗਿਣਤੀ ਪੂਰੀ

ਵਿਗਿਆਨੀਆਂ ਨੇ ਦੁਨੀਆਂ ਦੇ ਸਾਰੇ ਸਮੁੰਦਰਾਂ ਵਿੱਚ ਜੀਵ-ਜੰਤੂਆਂ ਦੀ ਚੱਲ ਰਹੀ ਗਿਣਤੀ ਪੂਰੀ ਕਰ ਲਈ ਹੈ। ਵਿਗਿਆਨੀ ਮੰਨਦੇ ਹਨ ਕਿ ਇਸ ਤੋਂ ਇਹ ਪਤਾ ਚੱਲ ਜਾਵੇਗਾ ਕਿ ਮਨੁੱਖਾਂ ਦੀਆਂ ਹਰਕਤਾਂ ਨਾਲ ਸਮੁੰਦਰ ਅੰਦਰ ਰਹਿਣ ਵਾਲੇ ਜੀਵਾਂ ਦੀ ਜ਼ਿੰਦਗੀ ਕਿਸ ਤਰ੍ਹਾਂ ਪ੍ਰਭਾਵਿਤ ਹੁੰਦੀ ਹੈ। ਇਨ੍ਹਾਂ ਵਿੱਚੋਂ ਕੁਝ ਜੀਵ ਤਾਂ ਅਜਿਹੇ ਹਨ ਜਿਨ੍ਹਾਂ ਅਜੇ ਤੱਕ ਕਿਸੇ ਨੂੰ ਪਤਾ ਨਹੀਂ। ਸਮੁੰਦਰੀ ਜੀਵਾਂ ਦੀ ਇਸ ਗਿਣਤੀ ਨੂੰ ਦੁਨੀਆਂ 'ਚ ਆਪਣੇ ਤਰ੍ਹਾਂ ਦੀ ਪਹਿਲੀ ਖੋਜ ਮੰਨਿਆ ਜਾ ਰਿਹਾ ਹੈ। ਇਸ ਗਿਣਤੀ ਦੀ ਸਟੀਅਰਿੰਗ ਕਮੇਟੀ ਦੇ ਪ੍ਰਧਾਨ ਆਇਨ ਪਾਇਨਰ ਨੇ ਕਿਹਾ ਹੈ ਕਿ ਜ਼ਮੀਨ ਉੱਪਰ ਰਹਿਣ ਵਾਲੇ ਹਰ ਪ੍ਰਾਣੀ ਦੀ ਜ਼ਿੰਦਗੀ ਸਮੁੰਦਰ ਅੰਦਰ ਰਹਿਣ ਵਾਲੇ ਜੀਵਾਂ ਤੇ ਨਿਰਭਰ ਹੈ। ਸਮੁੰਦਰੀ ਜੀਵਾਂ ਤੋਂ ਸਾਡੀ ਜਰੂਰਤ ਦਾ ਅੱਧਾ ਆਕਸੀਜ਼ਨ ਮਿਲਦਾ ਹੈ। ਸਾਡੀ ਜਰੂਰਤ ਦੇ ਖਾਣੇ ਦਾ ਵੱਡਾ ਹਿਸਾ ਵੀ ਉੱਥੋਂ ਹੀ ਆਉਂਦਾ ਹੈ ਤੇ ਉਹ ਹੀ ਵਾਤਾਵਰਣ ਨੂੰ ਕੰਟ੍ਰੋਲ ਕਰਦਾ ਹੈ। ਜੀਵਾਂ ਦੀ 2000 ਸੰਨ ਤੋਂ ਸ਼ੁਰੂ ਹੋਈ ਗਿਣਤੀ ਵਿੱਚ ਹੁਣ ਤੱਕ 65 ਕਰੋੜ ਡਾਲਰ ਖਰਚ ਹੋਏ ਹਨ। ਇਸ ਅੰਤਰ ਰਾਸ਼ਟਰੀ ਪਰਿਯੋਜਨਾ ਵਿੱਚ ਦੁਨੀਆਂ ਦੇ 80 ਦੇਸ਼ਾਂ ਦੀਆਂ 670 ਸੰਸਥਾਵਾਂ ਦੇ 2700 ਖੋਜਕਰਤਾ ਸ਼ਾਮਲ ਸਨ।

## ਹਾਥੀਆਂ ਦਾ 'ਡਰ'

ਬਚਪਨ ਤੋਂ ਹੀ ਇਹ ਸੁਣਦੇ ਆਏ ਹਾਂ ਕਿ ਹਾਥੀ ਕੀੜੀਆਂ ਤੋਂ ਡਰਦੇ ਹਨ ਪ੍ਰੰਤੂ ਹੁਣ ਖੋਜ ਦੌਰਾਨ ਇਸ ਗੱਲ ਦੀ ਪੁਸ਼ਟੀ ਹੋ ਗਈ ਹੈ। ਹਾਲ ਹੀ ਵਿੱਚ ਪ੍ਰਕਾਸ਼ਿਤ ਇੱਕ ਖੋਜ ਅਨੁਸਾਰ ਪੂਰਬੀ ਅਫ਼ਰੀਕਾ ਵਿੱਚ ਬਬੂਲ ਤੇ ਕਿੱਕਰ ਦੇ ਦਰਖ਼ਤਾਂ ਤੇ ਰਹਿ ਰਹੀਆਂ ਕੀੜੀਆਂ, ਉਨ੍ਹਾਂ ਨੂੰ ਹਾਥੀਆਂ ਤੋਂ ਬਚਾਉਂਦੀਆਂ ਹਨ। ਕੀਨੀਆ ਵਿੱਚ ਕੀਤੀ ਗਈ ਇੱਕ ਖੋਜ ਅਨੁਸਾਰ ਅਮਰੀਕੀ ਖੋਜਕਰਤਾਵਾਂ ਨੇ ਦੇਖਿਆ ਕਿ ਕੁਝ ਹੀ ਸਾਲਾਂ ਵਿੱਚ ਹਾਥੀਆਂ ਕਰਕੇ ਰੁੱਖਾਂ ਨੂੰ ਕਾਫੀ ਨੁਕਸਾਨ ਪਹੁੰਚਿਆ ਹੈ ਪਰ ਬਬੂਲ ਤੇ ਕਿੱਕਰ ਦੇ ਰੁੱਖਾਂ ਉੱਪਰ ਰਹਿ ਰਹੀਆਂ ਕੀੜੀਆਂ ਨਾਲ ਇੰਨ੍ਹਾਂ ਰੁੱਖਾਂ ਨੂੰ ਹਾਥੀਆਂ ਤੋਂ ਕੋਈ ਨੁਕਸਾਨ ਨਹੀਂ ਪਹੁੰਚਿਆ। ਇਸ ਖੋਜ ਨਾਲ ਜੁੜੇ ਪ੍ਰੋਫੈਸਰ ਟਾਡ ਪਾਮਰ ਤੇ ਜੈਕ ਗੋਹੀਨ ਨੇ ਇਸ ਰਹੱਸ ਦਾ ਪਤਾ ਲਗਾਉਣ ਲਈ ਇਨ੍ਹਾਂ ਰੁੱਖਾਂ ਤੋਂ ਪਹਿਲਾਂ ਕੀੜੀਆਂ ਨੂੰ ਅਲੱਗ ਕਰ ਦਿੱਤਾ। ਉਨ੍ਹਾਂ ਦੇਖਿਆ ਕਿ ਇਸ ਹਾਲਤ 'ਚ ਹਾਥੀ ਇਨ੍ਹਾਂ ਰੁੱਖਾਂ ਨੂੰ ਖਾਣ ਦੀ ਉਤਸੁਕਤਾ ਰੱਖਦੇ ਸਨ ਪ੍ਰੰਤੂ ਜਿਉਂ ਹੀ ਜ਼ਿਆਦਾ ਕੀੜੀਆਂ ਇਨ੍ਹਾਂ ਰੁੱਖਾਂ ਤੇ ਪਰਤ ਆਈਆਂ ਤਾਂ ਹਾਥੀ ਉਨ੍ਹਾਂ ਰੁੱਖਾਂ ਵੱਲ ਹੀ ਨਹੀਂ ਆਏ। ਖੋਜ ਅਨੁਸਾਰ ਹਾਥੀਆਂ ਨੇ ਰੁੱਖਾਂ ਦੀਆਂ ਉਨ੍ਹਾਂ ਟਾਹਣੀਆਂ ਨੂੰ ਛੂਹਿਆ ਤੱਕ ਨਹੀਂ। ਉਹ ਟਹਿਣੀਆਂ ਤੋਂ ਕੀੜੀਆਂ ਦੇ ਹੋਣ ਬਾਰੇ ਸੁੰਘ ਕੇ ਪਤਾ ਲਗਾ ਲੈਂਦੇ ਸਨ ਕਿ ਇਸ ਰੁੱਖ ਨੂੰ ਖਾਣਾ ਉਨ੍ਹਾਂ ਲਈ ਕਸ਼ਟ ਦਾਇਕ ਹੋ ਸਕਦਾ ਹੈ। ਪੂਰਬੀ ਅਫ਼ਰੀਕਾ 'ਚ ਜਿੱਥੇ ਰੁੱਖਾਂ ਦੀ ਗਿਣਤੀ ਘਟ ਰਹੀ ਹੈ, ਉੱਥੇ ਹਾਥੀਆਂ ਦੀ ਗਿਣਤੀ ਵਧ ਰਹੀ ਹੈ।

ਸ੍ਰੋਤ: ਇੰਟਰਨੈੱਟ

# ਤਾਂਤਰਿਕ ਬੀਬੀ ਦਾ ਪਰਦਾ ਫਾਸ਼

ਅੰਧਵਿਸ਼ਵਾਸਾਂ ਦੇ ਝੂਠੇ ਪ੍ਰਚਾਰਕਾਂ ਦੀ ਕੋਈ ਕਮੀ ਨਹੀਂ, ਜਿਹੜੇ ਦਿਨ ਰਾਤ ਆਪਣਾ ਤੋਰੀ ਫੁਲਕਾ ਚਲਾਉਣ ਲਈ ਲੋਕਾਂ ਨੂੰ ਗੁੰਮਰਾਹ ਕਰਕੇ ਆਪਣਾ ਤੋਰੀ ਫੁਲਕਾ ਚਲਾਉਣ 'ਚ ਜੁਟੇ ਹੋਏ ਹਨ। ਪਿੰਡ ਰਾਣਵਾਂ ਵਿਖੇ ਇੱਕ ਮਨਜੀਤ ਕੌਰ ਨਾਂ ਦੀ ਬੀਬੀ ਜੋ ਕਿ ਪਿੱਛਲੇ ਕਾਫੀ ਸਮੇਂ ਤੋਂ ਪਾਖੰਡ ਰਚਾਉਂਦੀ ਅਤੇ ਆਪਣੇ ਵਿੱਚ ਨੈਣਾਂ ਦੇਵੀ ਆਉਣ ਦਾ ਦਾਅਵਾ ਕਰਦੀ ਹੋਈ, ਲੋਕਾਂ ਵਿੱਚ ਅੰਧ-ਵਿਸ਼ਵਾਸ ਫੈਲਾਕੇ ਲੋਕਾਂ ਦੀ ਆਰਥਿਕ ਅਤੇ ਮਾਨਸਿਕ ਲੁੱਟ ਕਰ ਰਹੀ ਸੀ, ਦੀ ਪਰਖ ਕਰਨ ਲਈ ਇਕਾਈ ਮਾਲੇਰਕੋਟਲਾ ਦੀ ਡਾ.ਮਜੀਦ ਆਜ਼ਾਦ, ਸਰਬਜੀਤ ਧਲੇਰ, ਮੋਹਨ ਬਡਲਾ, ਅਮਜਦ ਜੋਸ਼, ਦਰਬਾਰਾ ਉਕਸੀ, ਹਰੀ ਸਿੰਘ ਅਤੇ ਮਹੇਸ਼ 'ਤੇ ਆਧਾਰਿਤ ਇੱਕ ਟੀਮ ਨੇ ਪਿੰਡ ਪਹੁੰਚਕੇ, ਉਸਨੂੰ ਆਪਣੀ ਸ਼ਕਤੀ ਸਿੱਧ ਕਰਨ ਲਈ ਤਰਕਸ਼ੀਲ ਸੁਸਾਇਟੀ ਦੇ ਸਵਾਲਾਂ ਦੇ ਜਵਾਬ ਦੇਣ ਲਈ ਕਿਹਾ ਅਤੇ ਉੱਤਰ ਸਹੀ ਦੇਣ ਦੀ ਸਥਿੱਤੀ ਵਿੱਚ 25 ਲੱਖ ਰੁਪਏ ਦੇਣ ਦਾ ਵਾਅਦਾ ਕੀਤਾ।

ਜਦ ਉਸਨੂੰ ਬੰਦ ਲਿਫਾਫੇ ਵਿੱਚ ਪਏ ਨੋਟ ਦਾ ਨੰਬਰ ਆਪਣੀ ਸ਼ਕਤੀ ਰਾਹੀਂ ਦੱਸਣ ਲਈ ਕਿਹਾ ਤਾਂ ਉਹ ਆਪਣੇ ਆਡੰਬਰ ਰਾਹੀਂ ਤਰਕਸ਼ੀਲਾਂ ਦੇ ਕਿਸੇ ਵੀ ਸਵਾਲ ਦਾ ਜਵਾਬ ਦੇਣ ਤੋਂ ਟਾਲਾ ਵੱਟਦੀ ਹੋਈ ਕਿਸੇ ਵੀ ਸਵਾਲ ਦਾ ਸਹੀ ਜਵਾਬ ਨਾ ਦੇ ਸਕੀ। ਇਸ ਸਮੇਂ ਮੌਜੂਦ ਪਿੰਡ ਦੇ ਬੀਬੀ ਅਤੇ ਤਰਕਸ਼ੀਲਾਂ ਦੇ ਸਮੱਰਥਕਾਂ ਵਿੱਚ ਸਖਤ ਤਕਰਾਰਬਾਜੀ ਵੀ ਹੋਈ। ਉਪਰੰਤ ਬੀਬੀ ਦੇ ਪਾਖੰਡ ਦਾ ਭਾਂਡਾ ਭੰਨਦਿਆਂ ਤਰਕਸ਼ੀਲ ਆਗੂਆਂ ਨਰਿੰਦਰ ਕਾਨੂੰਗੋ ਅਤੇ ਡਾ. ਮਜੀਦ ਆਜਾਦ ਨੇ ਲੋਕਾਂ ਨੂੰ ਅਜਿਹੇ ਪਾਖੰਡੀਆਂ ਪ੍ਰਤੀ ਸੁਚੇਤ ਕਰਦਿਆਂ ਕਿਹਾ ਕਿ "ਕੋਈ ਵੀ ਵਿਅਕਤੀ ਅਜਿਹੇ ਢੌਂਗੀਆਂ ਨੂੰ ਪਰਖਣ ਲਈ ਅਜਿਹੇ ਸਵਾਲ (ਜਿੰਨ੍ਹਾਂ ਦਾ ਇੱਕ ਹੀ ਜਵਾਬ ਹੋਵੇ, ਜਿਵੇਂ ਵਿਅਕਤੀ ਦੀ ਜਨਮ ਮਿਤੀ, ਨਾਮ, ਬੱਚਿਆਂ ਦੀ ਗਿਣਤੀ ਆਦਿ) ਕਰਕੇ ਸੱਚ ਪਰਖ ਸਕਦਾ ਹੈ।" ਅੰਤ ਵਿੱਚ ਬਿੱਟੂ ਨੰਗਲ ਨੇ ਜਾਦੂ ਦੇ ਟਰਿੱਕ ਪੇਸ਼ ਕਰਦਿਆਂ, ਵਿਗਿਆਨਕ ਜੀਵਨ-ਜਾਂਚ ਅਪਣਾਉਣ ਲਈ ਕਿਹਾ।

ਇਸ ਸਮੇਂ ਆਲੇ-ਦੁਆਲੇ ਦੇ ਅਗਾਂਹਵਧੂ ਲੋਕਾਂ ਦਾ ਭਰਵਾਂ ਇਕੱਠ ਹੋ ਗਿਆ। ਪਿੰਡ ਦੇ ਪਤਵੰਤੇ ਸੱਜਣਾਂ ਵਿੱਚ ਰਣਜੋਧ ਸਿੰਘ ਸਰਪੰਚ, ਅਵਤਾਰ ਸਿੰਘ ਪ੍ਰਧਾਨ, ਹਰਮੇਲ ਸਿੰਘ, ਗੁਰਮੁੱਖ ਸਿੰਘ ਆਦਿ ਵੱਲੋਂ ਸਾਰਥਿਕ ਰੋਲ ਨਿਭਾਇਆ ਗਿਆ।

**ਡਾ. ਮਜੀਦ ਆਜ਼ਾਦ, 9815254200**

## ---ਵਾਸਤੂ ਸ਼ਾਸਤਰ ਦੇ ਸੰਚਾਲਕ ਵੱਲੋਂ ਤੌਬਾ---

**ਮਲੋਟ:** ਇਸ ਇਕਾਈ ਵੱਲੋਂ ਇੱਕ ਹਸਤਰੇਖਾ ਕੇਂਦਰ ਤੇ ਵਾਸਤੂ ਸ਼ਾਸਤਰ ਦੇ ਨਾਂ ਤੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਜੋਤਿਸ਼ੀ ਰਵਿੰਦਰ ਦਾ ਪਰਦਾ ਫਾਸ਼ ਕੀਤਾ ਗਿਆ। ਬਿੰਦਰ ਖਿਓਵਾਲੀ, ਮਾਸਟਰ ਕੁਲਵਿੰਦਰ ਸਿੰਘ ਤੇ ਰਮੇਸ਼ ਅਰਨੀਵਾਲਾ ਦੀ ਹਾਜ਼ਰੀ 'ਚ ਅਖੌਤੀ ਵਾਸਤੂ ਸ਼ਾਸਤਰ ਮਾਹਰ ਪੰਜਾਬੀ ਕਵਿੱਤਰੀ ਅੰਮ੍ਰਿਤਾ ਪ੍ਰੀਤਮ ਤੇ ਹੋਰਨਾਂ ਲੇਖਕਾਂ ਦੀਆਂ ਕਿਤਾਬਾਂ ਦੇ ਵੇਰਵਿਆਂ ਨਾਲ ਆਪਣਾ ਪ੍ਰਭਾਵ ਬਣਾਉਣ ਦਾ ਅਸਫਲ ਯਤਨ ਕਰਦਾ ਰਿਹਾ। ਤਰਕਸ਼ੀਲ ਟੀਮ ਵੱਲੋਂ 10 ਹਸਤਰੇਖਾ ਚਿਤਰ ਦੇ ਕੇ ਜੋਤਿਸ਼ ਨੂੰ ਸੱਚ ਸਾਬਤ ਕਰਨ ਦੀ ਚੁਣੌਤੀ ਦੇਣ ਤੇ ਉਸ ਨੂੰ ਕੋਈ ਤਸੱਲੀਬਖਸ਼ ਜਵਾਬ ਨਹੀਂ ਆਇਆ। ਉਸ ਨੇ ਮੰਨਿਆ ਕਿ ਬੇਰੁਜ਼ਗਾਰੀ ਕਰਕੇ ਰੋਟੀ ਰੋਜ਼ੀ ਦੇ ਜੁਗਾੜ ਲਈ ਉਹ ਇਹ ਕੰਮ ਕਰ ਰਿਹਾ ਹੈ। ਉਸ ਨੇ ਤਰਕਸ਼ੀਲ ਟੀਮ ਤੇ ਪੱਤਰਕਾਰਾਂ ਦੀ ਹਾਜ਼ਰੀ 'ਚ ਇਹ ਧੰਦਾ ਛੱਡਣ ਦਾ ਵਾਅਦਾ ਕੀਤਾ।

**ਬਿੰਦਰ ਖ਼ਿਓਵਾਲੀ, 94174-79478**

## ---ਭੂਤ ਦਾ ਡਰ ਦੂਰ---

**ਬੁਢਲਾਡਾ:** ਪਿੰਡ ਫੁਲੂਵਾਲ ਡੋਡ ਦੇ ਸ.ਹ. ਸਕੂਲ ਵਿੱਚ ਪਿਛਲੇ ਕਾਫੀ ਸਮੇਂ ਤੋਂ 'ਭੂਤ' ਹੋਣ ਦੀ ਅਫ਼ਵਾਹ ਫ਼ੈਲੀ ਹੋਈ ਸੀ। ਸਕੂਲ ਦਾ ਮਹੌਲ ਕਾਫ਼ੀ ਡਰਾਉਣਾ ਬਣ ਗਿਆ ਸੀ। ਕਈ ਮਾਪਿਆਂ ਨੇ ਆਪਣੇ ਬੱਚਿਆਂ ਨੂੰ ਸਕੂਲ ਵਿੱਚੋਂ ਹਟਾ ਲਿਆ ਗਿਆ। ਸੁਸਾਇਟੀ ਦੀ ਬੁਢਲਾਡਾ ਇਕਾਈ ਨੇ ਪਹਿਲ ਕਦਮੀਂ ਕਰਕੇ ਜਸਵੀਰ ਸੋਨੀ, ਗੁਰਦਰਸ਼ਨ ਮੰਢਾਲੀ, ਭੋਲਾ ਦਿਆਲਪੁਰਾ, ਨਛੱਤਰ ਫੁੱਲੂਵਾਲ ਅਤੇ ਮੇਵਾ ਸਿੰਘ ਕਲਾਣਾ ਆਦਿ ਮੈਂਬਰਾਂ 'ਤੇ ਅਧਾਰਿਤ ਟੀਮ ਮਸਲੇ ਦਾ ਹੱਲ ਕਰਨ ਲਈ ਸਕੂਲ ਮੁਖੀ ਕੋਲ ਭੇਜੀ। ਟੀਮ ਨੇ ਮਸਲੇ ਦੀ ਪੜਚੋਲ ਕਰਦਿਆਂ, ਕਾਫੀ ਬੱਚਿਆਂ ਨੂੰ ਸੰਮੋਹਿਤ ਨੀਂਦ ਵਿੱਚ ਲਿਆਕੇ ਉਸਾਰੂ ਸੁਝਾਵਾਂ ਨਾਲ ਅਤੇ ਖੁੱਲ੍ਹਾ ਪ੍ਰੋਗਰਾਮ ਦੇ ਕੇ ਸਮੁੱਚੇ ਵਿਦਿਆਰਥੀਆਂ ਨੂੰ ਵਹਿਮਾਂ-ਭਰਮਾਂ ਅਤੇ ਅੰਧਵਿਸ਼ਵਾਸਾਂ ਪ੍ਰਤੀ ਸੁਚੇਤ ਕੀਤਾ। ਜਾਦੂਗਰ ਗੁਰਜੰਟ ਸਿੰਘ ਭਾਨਾ ਨੇ ਜਾਦੂ ਦੇ ਟ੍ਰਿਕ ਵਿਖਾਏ। ਸਕੂਲ ਮੁਖੀ ਕੁਲਦੀਪ ਸਿੰਘ, ਪਸਵਕ ਚੇਅਰਮੈਨ ਨਾਇਬ ਸਿੰਘ ਤੇ ਸਮੂਹ ਅਧਿਆਪਕਾਂ ਨੇ ਤਰਕਸ਼ੀਲਾਂ ਦਾ ਧੰਨਵਾਦ ਕੀਤਾ।

**ਜਸਵੀਰ ਸੋਨੀ, ਬੁਢਲਾਡਾ।**





# ਉਹ ਪੁਸਤਕ



**ਹਰਪ੍ਰੀਤ ਲਲਕਾਰ**

ਅੱਜ ਤੋਂ ਤਕਰੀਬਨ 7 ਕੁ ਸਾਲ ਪਹਿਲਾਂ ਜਦ ਮੈਂ ਦਸਵੀਂ ਦਾ ਵਿਦਿਆਰਥੀ ਸੀ, ਮੇਰਾ ਜਮਾਤੀ ਇੱਕ ਦਿਨ ਮੇਰੇ ਲਈ ਇੱਕ ਰੌਚਿਕਤਾ ਭਰਪੂਰ ਤੇ ਹੈਰਾਨ ਕਰ ਦੇਣ ਵਾਲੀ ਖਬਰ ਲੈ ਕੇ ਆਇਆ । ਉਸ ਦਾ ਕਹਿਣਾ ਸੀ ਕਿ ਮੇਰੇ ਕੋਲ ਇੱਕ ਅਜਿਹੀ ਪੁਸਤਕ ਹੈ ਜਿਸ ਨੂੰ ਪੜ੍ਹ ਕੇ ਤੇਰਾ 'ਰੱਬ' ਵਿੱਚੋਂ ਵਿਸ਼ਵਾਸ਼ ਸਦਾ ਲਈ ਉੱਠ ਜਾਏਗਾ । ਉਨ੍ਹੀਂ ਦਿਨੀ ਮੈਂ ਸਵੇਰੇ-ਸ਼ਾਮ ਗੁਰਦੁਆਰੇ ਜਾ ਕੇ ਪਾਠ ਕਰਿਆ ਕਰਦਾ ਸਾਂ ਤੇ ਮੇਰੇ ਕਈ ਦੋਸਤ ਕਦੇ-ਕਦੇ ਸ਼ਾਮ ਨੂੰ ਕੀਰਤਨ ਵੀ ਕਰਦੇ ਹੁੰਦੇ ਸਨ। ਕਈ ਵਾਰ ਤਾਂ ਧਾਰਮਿਕਤਾ ਸਾਡੇ ਉੱਤੇ ਏਨੀ ਹਾਵੀ ਹੋ ਜਾਂਦੀ ਕਿ ਅਸੀ ਅਗਲੇ ਕੋਲੋਂ ਆਪਣੇ ਵਿਸ਼ਵਾਸ਼ ਦੇ ਉਲਟ ਦਲੀਲ ਸੁਣਨ ਨੂੰ ਵੀ ਤਿਆਰ ਨਹੀਂ ਸਾਂ ਹੁੰਦੇ। ਇਸੇ ਸਥਿਤੀ 'ਚੋਂ ਗੁਜ਼ਰਦਿਆਂ ਮੈਂ ਜਮਾਤੀ ਤੋਂ ਪੁਸਤਕ ਲੈ ਕੇ ਪੜ੍ਹਨ ਤੋਂ ਇਨਕਾਰ ਕਰ ਦਿੱਤਾ ਪਰ ਉਸ ਦੀ ਗੱਲ ਸੁਣ ਕੇ ਮੈਂ ਸੋਚਣ ਲਈ ਮਜਬੂਰ ਜਰੂਰ ਹੋ ਗਿਆ। ਸੋਚਿਆ, ਚਲੋ ਦੇਖ ਤਾਂ ਲਈਏ ਪੁਸਤਕ ਵਿੱਚ ਕੀ ਲਿਖਿਆ ਹੈ। ਮੈਂ ਉਹ ਪੁਸਤਕ ਆਪਣੇ ਦੋਸਤ ਤੋਂ ਮੰਗਵਾ ਲਈ । 'ਰੱਬ , ਕਦੋਂ , ਕਿੱਥੇ ਤੇ ਕਿਵੇਂ' ਨਾਂ ਦੀ ਉਹ ਪੁਸਤਕ ਉਸ ਵੇਲੇ ਜਿਆਦਾ ਸੋਝੀ ਨਾ ਹੋਣ ਕਾਰਨ ਮੈਨੂੰ ਅੱਧ-ਪਚੱਧ ਹੀ ਸਮਝ ਆਈ। ਵਿਗਿਆਨਕ ਵਿਚਾਰਾਂ ਸਬੰਧੀ ਦਿੱਤੀਆਂ ਸੌਖੀਆਂ ਦਲੀਲਾਂ ਧੁਰ ਅੰਦਰ ਤੱਕ ਗਈਆਂ। ਪੁਸਤਕ ਪੜ੍ਹਨ ਉਪਰੰਤ ਮੇਰੇ ਅੰਦਰ ਇੱਕ ਜਗਿਆਸਾ ਜਿਹੀ ਪੈਦਾ ਹੋ ਗਈ। ਕਿਤਾਬ ਦੇ ਪਿੱਛੇ ਦਿੱਤੀਆਂ ਪੁਸਤਕਾਂ ਦੀ ਸੂਚੀ ਪੜ੍ਹ ਕੇ, ਮੈਂ ਉਨ੍ਹਾ ਨੂੰ ਪ੍ਰਾਪਤ ਕਰਨ ਲਈ ਨੇੜਲੇ ਸ਼ਹਿਰ ਖਰੜ ਵਿਖੇ ਪਹੁੰਚ ਕੀਤੀ ਪ੍ਰੰਤੂ ਕਿਸੇ ਵੀ ਦੁਕਾਨ ਤੋਂ ਮੈਨੂੰ ਹੋਰ ਕਿਤਾਬਾਂ ਨਾ ਮਿਲੀਆਂ। ਕਾਫ਼ੀ ਮੁਸ਼ੱਕਤ ਤੋਂ ਬਾਅਦ ਲੈਕਚਰਾਰ ਗੁਰਮੀਤ ਖਰੜ ਜੀ ਨਾਲ ਸੰਪਰਕ ਬਣਿਆ । ਇੱਕ ਤੋਂ ਬਾਅਦ ਇੱਕ ਪੁਸਤਕ, ਮੈਂ ਗੁਰਮੀਤ ਖਰੜ ਜੀ ਦੇ ਘਰੋਂ ਲੈ ਕੇ ਪੜ੍ਹਨ ਲੱਗਾ। ਉਨ੍ਹਾਂ ਦਿਨਾਂ 'ਚ ਪਰਿਵਾਰ ਨੂੰ ਕੰਮ ਕਾਰ ਵਿੱਚ ਕਾਫੀ ਘਾਟਾ ਪੈਣ ਕਾਰਨ ਮੇਰੇ ਪਿਤਾ ਨੂੰ ਚਿੰਤਾ ਕਾਰਨ ਮਾਨਸਿਕ ਸਮੱਸਿਆ ਹੋ ਗਈ। ਪਿਤਾ ਨੇ ਆਪਣੇ ਆਪ ਗੱਲਾਂ ਕਰੀ ਜਾਣਾ। ਹੋਰ ਵੀ ਬਹੁਤ ਅਜਿਹੀਆਂ ਗੱਲਾਂ ਜੋ ਆਮ ਇਨਸਾਨ ਨਹੀਂ ਕਰਦਾ। ਅਜੀਬ ਵਿਵਹਾਰ ਤੇ ਹਰਕਤਾਂ ਕਾਰਨ , ਘਰਦਿਆਂ ਤੇ ਹੋਰ ਸਕੇ ਸਬੰਧੀਆਂ ਤੇ ਪੜੋਸੀਆਂ ਨੇ ਕਿਸੇ 'ਸਿਆਣੇ' ਕੋਲ ਪਹੁੰਚ ਕਰਨ ਦੀ ਸਲਾਹ ਦਿੱਤੀ । ਉਨ੍ਹਾਂ ਦਾ ਕਹਿਣਾ ਸੀ ਕਿ ਤੁਹਾਡੇ ਘਰ ਨੂੰ ਕਿਸੇ ਨੇ 'ਕੁਝ' ਕਰਾ ਦਿੱਤਾ ਹੈ। ਪੁਸਤਕਾਂ ਪੜ੍ਹਨ ਕਾਰਣ ਮੈਂ ਜਾਣ ਗਿਆ ਸਾਂ ਕਿ 'ਕੀਤੇ-ਕਰਾਏ' 'ਚ ਕੋਈ ਸੱਚਾਈ ਨਹੀਂ ਹੁੰਦੀ। ਇਸ ਸਬੰਧੀ ਤਰਕਸ਼ੀਲ ਆਗੂਆਂ ਨਾਲ ਗੱਲ ਕਰਨ ਤੇ ਪੜਤਾਲ ਉਪਰੰਤ ਇਕਬਾਲ ਮੁਹਾਲੀ ਨੇ ਪਿਤਾ ਜੀ ਦੇ ਇਲਾਜ ਲਈ ਕਿਸੇ ਮਨੋਰੋਗ ਮਾਹਿਰ ਨੂੰ ਵਿਖਾਉਣ ਲਈ ਆਖਿਆ। ਮਨੋਰੋਗ ਮਾਹਿਰ ਡਾਕਟਰ ਨਾਲ ਸੰਪਰਕ ਕਰਕੇ ਪਿਤਾ ਜੀ ਦਾ ਇਲਾਜ ਸ਼ੁਰੂ ਕੀਤਾ ਗਿਆ। ਕੁਝ ਮਹੀਨਿਆਂ ਦੀ ਦਵਾਈ ਤੋਂ ਪਿੱਛੋਂ ਉਹ ਪਹਿਲਾਂ ਦੀ ਤਰਾਂ ਨੌਂ ਬਰ ਨੌਂ ਹੋ ਗਏ। ਇਸ ਕੇਸ ਨੇ ਮੇਰੇ 'ਤੇ ਕਿਸੇ ਵੀ ਘਟਨਾ ਨੂੰ ਵਿਗਿਆਨਕ ਢੰਗ ਨਾਲ ਸੋਚਣ ਦਾ ਪ੍ਰਭਾਵ ਹੋਰ ਵੀ ਪੱਕਾ ਕਰ ਦਿੱਤਾ । ਫਿਰ ਉਹ ਸਮਾਂ ਵੀ ਆਇਆ ਜਦੋਂ ਦੋਸਤਾਂ ਨਾਲ ਅੰਧ-ਵਿਸ਼ਵਾਸ਼ , ਵਹਿਮਾਂ , ਅਡੰਬਰ , ਧਰਮ , ਰੱਬ ਤੇ ਹੋਰ ਗੈਰਵਿਗਿਆਨਕ ਵਰਤਾਰਿਆਂ ਸਬੰਧੀ ਗੱਲਾਂ, ਬਹਿਸ ਦਾ ਰੂਪ ਲੈਣ ਲੱਗੀਆਂ। ਦਲੀਲ ਨਾਲ ਗੱਲਾਂ ਕਰਨਾ ਹੁਣ ਸ਼ੌਕ ਨਹੀਂ , ਆਦਤ ਬਣ ਗਈ । ਈਵਨਿੰਗ ਕਾਲਜ ਚੰਡੀਗੜ੍ਹ ਤੋਂ ਬੀ.ਏ ਕਰਨ ਸਮੇਂ ਮੇਰੇ ਤੱਕ ਮੈਗਜ਼ੀਨ ਤੇ ਪੁਸਤਕਾਂ ਜਰਨੈਲ ਕ੍ਰਾਂਤੀ ਜੀ ਨੇ ਪਹੁੰਚਾਈਆਂ । ਉਹ ਦੋ ਮਹੀਨੇ ਮਗਰੋਂ ਮੈਗਜ਼ੀਨ ਤੇ ਪੁਸਤਕਾਂ ਲੈ ਕੇ ਆਉਂਦੇ ਤੇ ਵੱਖ-ਵੱਖ ਵਿਸ਼ਿਆਂ ਬਾਰੇ ਵਿਚਾਰ-ਵਟਾਂਦਰਾਂ ਕਰਦੇ । ਇਸ ਅਮਲ ਦਾ ਵੀ ਮੇਰੀ ਜ਼ਿੰਦਗੀ ਤੇ ਹਾਂ ਪੱਖੀ ਪ੍ਰਭਾਵ ਪਿਆ । ਤਰਕਸ਼ੀਲ ਲਹਿਰ ਦੇ ਸੰਪਰਕ ਵਿੱਚ ਆਉਣ ਤੋਂ ਬਾਅਦ ਮੈ ਪੂਰੀ ਤਰਾਂ ਤਰਕਸ਼ੀਲ ਬਣ ਗਿਆ । ਮੁਹਾਲੀ ਇਕਾਈ ਵੱਲੋਂ ਬਲੌਂਗੀ ਵਿਖੇ ਖੋਲ੍ਹੀ ਲਾਇਬ੍ਰੇਰੀ ਵਿੱਚ ਹੁਣ ਹੋਰ ਤਰਕਸ਼ੀਲ ਦੋਸਤਾਂ ਨਾਲ ਵੱਖ-ਵੱਖ ਮੁੱਦਿਆਂ ਤੇ ਸਾਰੀ-ਸਾਰੀ ਰਾਤ ਵੀ ਬਹਿਸਾਂ ਚਲਦੀਆਂ ਰਹਿੰਦੀਆਂ ਹਨ । ਪੜ੍ਹਨ ਦਾ ਸਿਲਸਿਲਾ ਉਦੋਂ ਤੋਂ ਲੈ ਕੇ ਅੱਜ ਵੀ ਜਾਰੀ ਹੈ । ਕੀ ,ਕਿਉਂ ਤੇ ਕਿਵੇਂ ਜਿਹੀਆਂ ਦਲੀਲਾਂ ਨੇ ਜਿੰਦਗੀ ਨੂੰ ਨਵੀਂ ਦਿਸ਼ਾ ਹੀ ਨਹੀਂ ਦਿੱਤੀ ਸਗੋਂ ਸਮਾਜ ਵਿੱਚ ਇੱਕ ਵੱਖਰੀ ਥਾਂ ਤੇ ਆਤਮ-ਵਿਸ਼ਵਾਸ਼ ਭਰਿਆ ਜਜ਼ਬਾ ਵੀ ਦਿੱਤਾ ਹੈ । ਹੁਣ ਮੈ ਹੋਰਾਂ ਦੀ ਤਰਾਂ ਆਪਣਾ ਸਮਾਂ ਫਾਲਤੂ ਤੇ ਫੋਕੇ ਟੀ ਵੀ ਸੀਰੀਅਲਾਂ, ਧਾਰਮਕ ਥਾਵਾਂ ਤੇ ਮੱਥੇ ਰਗੜ ਕੇ ਖਰਾਬ ਨਹੀਂ ਕਰਦਾ, ਸਗੋਂ ਪ੍ਰਗਤੀਵਾਦੀ ਸਾਹਿਤ ਨਾਲ ਆਪਣੀਆਂ ਅੱਖਾਂ ਤੇ ਦਿਮਾਗ ਦੋਨਾਂ ਨੂੰ ਨਵੀਂ ਰੌਸ਼ਨੀ ਤੇ ਦਿਸ਼ਾ ਦਿੰਦਾਂ ਹਾਂ । ਅੱਜ

*...ਬਾਕੀ ਸਫ਼ਾ 49 'ਤੇ*

# ਸਫ਼ਰ ਦਾ ਪੰਧ



**ਰਾਮ ਸਿੰਘ ਬੰਗ**

ਮੇਰੇ ਤਰਕਸ਼ੀਲ ਬਣਨ ਦਾ ਸਬੱਬ ਭਾਵੇਂ ਮੈਨੂੰ ਕਿਸੇ ਵਡੀ ਘਟਨਾ ਦਾ ਸਿੱਟਾ ਨਹੀਂ ਜਾਪਦਾ ਅਤੇ ਨਾ ਹੀ ਕਿਸੇ ਵਿਅਕਤੀ ਵਿਸ਼ੇਸ਼ ਦਾ ਮੇਰੇ ਤੇ ਪਿਆ ਡੂੰਘਾ ਪ੍ਰਭਾਵ ਪਰ ਫੇਰ ਵੀ ਜਿੰਦਗੀ ਦੇ ਲੰਮੇ ਸਫਰ ਵਿੱਚ ਵਾਪਰੀਆਂ ਕਈ ਛੋਟੀਆਂ-ਛੋਟੀਆਂ ਘਟਨਾਵਾਂ ਨੇ ਮੇਰੇ ਜੀਵਨ ਦੇ ਰੌਂਅ ਨੂੰ ਕਈ ਪਹਿਲੂਆਂ ਤੋਂ ਬਦਲਿਆ ਹੈ। ਹਰ ਮਨੁੱਖ ਕੁਦਰਤੀ ਤੌਰ ਤੇ ਜਗਿਆਸੂ ਹੁੰਦਾ ਹੈ ਪਰ ਬਹੁਤੀ ਵਾਰੀਂ ਉਸ ਦੇ ਆਲੇ ਦੁਆਲੇ ਪਸਰੇ ਸਮਾਜ ਦੇ ਪਿਛਾਂਹ ਖਿਚੂ ਵਾਤਾਵਰਣ ਤੇ ਰੂੜੀਵਾਦੀ ਵਿਚਾਰ ਉਸ ਨੂੰ ਪਿਛਲੱਗ ਬਣਾ ਦਿੰਦੇ ਹਨ। ਇਸ ਦੇ ਉਲਟ ਜੇਕਰ ਕਿਸੇ ਵਿਅਕਤੀ ਨੂੰ ਕਿਸੇ ਖੁੱਲ੍ਹੇ ਸਮਾਜੀ ਵਾਤਾਵਰਣ ਵਿੱਚ ਪਲਣ ਅਤੇ ਵਿਚਰਨ ਦਾ ਮੌਕਾ ਮੁਹੱਈਆ ਹੋਵੇ ਅਤੇ ਉਹ ਆਪ ਆਪਣੀ ਕਾਮਯਾਬੀਆਂ ਅਤੇ ਅਸਫਲਤਾਵਾਂ ਦਾ ਸਹੀ ਮੁਲਾਂਕਣ ਕਰੇ ਤਾਂ ਨਿਸਚਤ ਤੌਰ ਤੇ ਉਹ ਵੱਡਾ ਹੋ ਕੇ ਇਕ ਆਤਮ ਵਿਸ਼ਵਾਸੀ, ਅਗਾਂਹਵਧੂ ਵਿਚਾਰਾਂ ਦਾ ਵਿਅਕਤੀ ਹੀ ਬਣੇਗਾ। ਮੇਰੇ ਉੱਤੇ ਵੀ ਸ਼ਾਇਦ ਇਸ ਤਰ੍ਹਾਂ ਦੇ ਮਾਹੌਲ ਦਾ ਪ੍ਰਭਾਵ ਪਿਆ ਹੈ।

ਇਤਫਾਕ ਹੀ ਕਿਹਾ ਜਾ ਸਕਦਾ ਹੈ ਜਾਂ ਫਿਰ ਕਿਸੇ ਬਦਲੇ ਹੋਏ ਵਾਤਾਰਣ ਦਾ ਪ੍ਰਭਾਵ ਕਿ ਜਿਹੜਾ ਬੱਚਾ ਮਿਹਨਤੀ ਅਤੇ ਹੁਸ਼ਿਆਰ ਹੋਣ ਦੇ ਬਾਵਜੂਦ ਪਰਿਵਾਰ ਵਿੱਚ ਰਹਿੰਦਿਆਂ, ਆਪਣੇ ਪਿੰਡ ਵਿੱਚ ਮੌਜੂਦ ਹਾਈ ਸਕੂਲ ਵਿੱਚ ਅਠਵੀਂ ਨਹੀ ਸੀ ਪਾਸ ਕਰ ਸਕਿਆ, ਉਹੀ ਸਖਸ਼ ਪੰਜ ਸਾਲਾਂ ਦੇ ਵਕਫੇ ਪਿਛੋਂ ਸ਼ਾਇਦ ਕੁਝ ਅਗਾਂਹਵਧੂ ਮਾਹੌਲ ਮਿਲਣ ਕਾਰਨ ਜਾਂ ਜੀਵਨ ਦੇ ਕਿਸੇ ਕੌੜੇ ਸੱਚ ਨਾਲ ਵਾਸਤਾ ਪੈਣ ਵਜੋਂ, ਆਪਣੀਆਂ ਨਿੱਜੀ ਕੋਸ਼ਿਸਾਂ ਸਦਕਾ, ਦੇਹਰਾਦੂਨ ਜਿਹੇ ਮਹਿੰਗੇ ਸ਼ਹਿਰ ਦੇ ਦੇ ਇਕ ਪ੍ਰਸਿੱਧ ਇੰਟਰ ਕਾਲਜ ਤੋਂ ਚੰਗੇ ਨੰਬਰਾਂ ਵਿੱਚ ਦਸਵੀਂ ਪਾਸ ਕਰ ਗਿਆ। ਇਸ ਤਰ੍ਹਾਂ 1965 ਦਾ ਸਾਲ ਮੇਰੇ ਜੀਵਨ ਵਿੱਚ ਵਿਚਾਰਾਂ ਦੇ ਪਰਿਵਰਤਨ ਪੱਖੋਂ ਹੋਰ ਵੀ ਅਹਿਮ ਹੋ ਨਿਬੜਿਆ। ਮੇਰੀ ਪੜ੍ਹਾਈ ਦੌਰਾਨ ਮੈਨੂੰ ਇਕ ਆਪਣੇ ਰਿਸ਼ਤੇਦਾਰ-ਦੋਸਤ ਨਾਲ ਇਕੋ ਕਵਾਰਟਰ ਵਿੱਚ ਇਕੱਠੇ ਰਹਿਣ ਦਾ ਮੌਕਾ ਮਿਲਿਆ। ਉਸ ਵਿਅਕਤੀ ਦੀ ਪੜ੍ਹਨ-ਲਿਖਣ ਵਿੱਚ ਬਹੁਤ ਰੁਚੀ ਸੀ ਪਰ ਉਹ ਆਪਣੀ ਬੀ.ਐਸ.ਸੀ. ਦੀ ਪੜ੍ਹਾਈ ਫਾਈਨਲ ਵਿੱਚ ਹੀ ਛੱਡ ਕੇ ਸਰਵੇ ਆਫ ਇੰਡੀਆ ਵਿੱਚ ਸਰਵੇਅਰ ਦੀ ਨੌਕਰੀ ਤੇ ਲੱਗ ਗਿਆ ਸੀ। ਜੋ ਅਕਸਰ ਹਿੰਦੀ ਦੀ ਮੈਗਜ਼ੀਨ 'ਸਰਿਤਾ' ਪੜ੍ਹਿਆ ਕਰਦਾ ਸੀ। ਉਸ ਦੀ ਸੁਹਬਤ ਦਾ ਅਸਰ ਹੀ ਸਮਝੋ ਜਾਂ ਮੇਰੀ ਜਗਿਆਸਾ ਦੀ ਭੁੱਖ ਕਿ ਮੈਂ ਵੀ 'ਸਰਿਤਾ' ਵਿੱਚ ਛਪਦੇ ਕਈ ਧਰਮਾਂ ਅਤੇ ਢੌਂਗੀ ਬਾਬਿਆਂ ਬਾਰੇ ਲੇਖ ਵਿਸ਼ੇਸ਼ ਤੌਰ ਤੇ ਪੜ੍ਹਨੇ ਸ਼ੁਰੂ ਕਰ ਦਿੱਤੇ। ਜਿਸ ਨੇ ਧਰਮਾਂ ਵਿੱਚ ਕੀਤੇ ਜਾਂਦੇ ਕਰਮਕਾਂਡਾਂ ਬਾਰੇ ਮੇਰੇ ਵਿਚਾਰ ਹੀ ਬਦਲ ਕੇ ਰੱਖ ਦਿੱਤੇ। ਧਰਮਾਂ ਪ੍ਰਤੀ ਮੇਰੀ ਵਿਚਾਰਧਾਰਾ ਇਸ ਕਰਕੇ ਵੀ ਛੇਤੀ ਬਦਲੀ ਕਿ ਮੇਰੇ ਆਪਣੇ ਪਰਿਵਾਰ ਵਿੱਚ ਧਰਮ ਦੇ ਕਿਸਮਤਵਾਦੀ ਫਲਸਫੇ ਨੇ ਰੱਜ ਕੇ ਨੁਕਸਾਨ ਕੀਤਾ ਸੀ। ਮੇਰੇ ਦਿਮਾਗ ਦੇ ਕਿਸੇ ਕੋਨੇ ਵਿੱਚ ਹਾਲੀ ਵੀ ਸੰਸਾਰ ਨੂੰ ਚਲਾਉਣ ਵਾਲੀ ਕਿਸੇ 'ਪਰਮ ਸੱਤਾ' ਦੇ ਅੰਸ਼ ਦਾ ਵਿਸ਼ਵਾਸ਼ ਮੌਜੂਦ ਸੀ ਅਤੇ ਸਮਾਜਵਾਦੀ ਵਿਚਾਰਧਾਰਾ ਬਾਰੇ ਹਾਲੀ ਮੈਂ ਬਹੁਤਾ ਨਹੀਂ ਜਾਣ ਸਕਿਆ ਸੀ ਕਿਉਂਕਿ ਸਰਿਤਾ ਦੀਆਂ ਬਹੁਤੀਆਂ ਲਿਖਤਾਂ ਅਤੇ ਵਿਚਾਰ ਵੀ ਪੂਰੀ ਤਰ੍ਹਾਂ ਸਰਮਾਏਦਾਰ ਪੱਖੀ ਸਨ। ਉਸ ਸਮੇਂ ਮੇਰਾ ਇਹ ਪੱਕਾ ਵਿਸ਼ਵਾਸ਼ ਸੀ ਕਿ ਕੋਈ ਵੀ ਵਿਅਕਤੀ ਮਿਹਨਤ ਅਤੇ ਇਮਾਨਦਾਰੀ ਨਾਲ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਕਰਕੇ ਚੰਗੀ ਜਿੰਦਗੀ ਜੀ ਸਕਦਾ ਹੈ।

ਉਸ ਸਮੇਂ ਸ਼ਾਇਦ ਕੋਈ ਯੋਗ ਅਗਵਾਈ ਨਾ ਮਿਲਣ ਜਾਂ ਮੇਰੇ ਕੋਲ ਤਜਰਬੇ ਦੀ ਘਾਟ ਕਾਰਨ, ਮੈਨੂੰ □ਲੰਮਾ ਸਮਾ ਕਈ ਸ਼ਹਿਰਾਂ ਵਿੱਚ ਟੱਕਰਾਂ ਮਾਰਨ ਦੇ ਬਾਵਜੂਦ ਵੀ ਕੋਈ ਚੱਜ ਦੀ ਕੋਈ ਨੌਕਰੀ ਨਾ ਮਿਲ ਸਕੀ ਅਤੇ ਨਾ ਹੀ ਕੋਈ ਚੰਗਾ ਕੰਮ ਲੱਭ ਸਕਿਆ। ਵਿਆਹ ਉਪਰੰਤ ਮੇਰੀਆਂ ਸਮਾਜਕ ਅਤੇ ਆਰਥਿਕ ਤੰਗੀਆਂ ਭਾਂਵੇ ਹੋਰ ਵਧ ਗਈਆਂ ਸਨ ਪਰ ਫਿਰ ਵੀ ਮੈਂ ਆਪਣੇ ਪਿੰਡ ਵਾਹੀਯੋਗ ਜ਼ਮੀਨ ਤੇ ਖੇਤੀ ਕਰਨ ਲਈ ਤਿਆਰ ਨਹੀਂ ਸੀ ਹੋ ਸਕਿਆ ਕਿਉਂਕਿ ਮੇਰਾ ਮੰਨਣਾ ਸੀ ਕਿ ਪਿੰਡ ਨਾਲੋਂ ਸ਼ਹਿਰਾਂ ਵਿੱਚ ਰਹਿ ਕੇ ਕੋਈ ਵੀ ਮਨੁੱਖ ਛੇਤੀ ਅਤੇ ਚੰਗਾ ਵਿਕਾਸ ਕਰ ਸਕਦਾ ਹੈ। ਇਸ ਗਰਦਿਸ਼ ਭਰੇ ਸਮੇਂ ਵਿੱਚ ਮੈਂ ਆਪਣੀ ਹੋਂਦ ਨੂੰ ਬਚਾਉਣ ਲਈ ਸੰਘਰਸ਼ ਕਰਦਿਆਂ, ਜਿੱਥੇ ਸਖਤ ਮਿਹਨਤ ਅਤੇ ਮਜਦੂਰੀ ਕੀਤੀ, ਉਥੇ ਪ੍ਰਾਈਵੇਟ ਤੌਰ ਤੇ ਆਪਣੀ ਬੀ.ਏ. ਆਨਰਜ਼ ਦੀ ਪੜ੍ਹਾਈ ਪੂਰੀ ਕਰ ਲਈ ਅਤੇ ਇਸ ਸਮੇਂ ਦੌਰਾਨ ਹੀ ਮੇਰੀ ਜੀਵਨ ਸਾਥਣ ਨੇ ਵੀ ਮੇਰੇ ਨਾਲ ਪੂਰਾ ਸਾਥ ਦਿੰਦਿਆਂ ਤੰਗੀਆਂ ਕੱਟ ਕੇ ਆਪਣੀ ਯੋਗਤਾ ਵਿੱਚ ਵਾਧਾ ਕੀਤਾ। ਸੰਘਰਸ਼ ਦੇ ਇਨ੍ਹਾਂ ਸਾਲਾਂ ਵਿੱਚ ਅਸੀਂ ਦੋਵੇਂ ਕਦੇ ਵੀ ਕਿਸੇ ਧਰਮ-ਗੁਰੂ ਕੋਲ ਜਾਂ ਕਿਸੇ ਧਾਰਮਕ



ਸਥਾਨ ਤੇ ਆਪਣੀ ਸਫਲਤਾ ਦੀ ਗਾਰੰਟੀ ਲਈ ਮੱਥਾ ਟੇਕਣ ਨਹੀਂ ਗਏ ਸੀ। ਹਾਲਾਂ ਕਿ ਕੁਦਰਤ ਤੇ ਸਮਾਜ ਦੇ ਵਰਤਾਰਿਆਂ ਬਾਰੇ ਮੇਰੀ ਸਮਝ ਪੂਰੀ ਤਰ੍ਹਾਂ ਹਾਲੀ ਸਪੱਸ਼ਟ ਨਹੀਂ ਸੀ।

ਜ਼ਿੰਦਗੀ ਨੂੰ ਤੋਰਨ ਲਈ 1973 'ਚ ਮੈਂ ਆਪਣੀ ਜ਼ਮੀਨ ਕੌਡੀਆਂ ਦੇ ਭਾਅ ਵੇਚ ਕੇ ਉੱਤਰ ਪ੍ਰਦੇਸ਼ ਜਾ ਕੇ ਸੈੱਟ ਹੋਣ ਦੀ ਕੋਸ਼ਿਸ਼ ਕੀਤੀ ਪਰ ਸਫਲਤਾ ਨਾ ਮਿਲੀ। ਹਾਰ ਕੇ ਦਿੱਲੀ ਆਪਣੇ ਸਹੁਰੇ ਪਰਿਵਾਰ ਪਾਸ ਵਾਪਸ ਪਰਤਣਾ ਪਿਆ। ਕਾਰੋਬਾਰ ਨਾ ਸੈਟ ਹੋਣ ਕਰਕੇ ਮੈਂ ਕਾਫੀ ਪਰੇਸ਼ਾਨ ਸਾਂ ਅਤੇ ਬਿਮਾਰਾਂ ਵਾਂਗ ਰਹਿਣ ਲਗ ਗਿਆ ਸਾਂ। ਕਈ ਰਿਸ਼ਤੇਦਾਰਾਂ ਨੇ ਮੈਨੂੰ ਘਰ ਵਿੱਚ ਪੂਜਾ ਪਾਠ ਕਰਵਾਉਂਦੇ ਰਹਿਣ ਦੀ ਸਲਾਹ ਵੀ ਦਿੱਤੀ। ਇਕ ਰਿਸ਼ਤੇਦਾਰ ਨੇ ਮੇਰੇ ਕਸ਼ਟ ਨਿਵਾਰਨ ਲਈ ਇਕ ਪੰਡਤ ਕੋਲੋਂ ਇਕ ਪੰਜ ਰਤੀ ਦਾ ਪੁਖਰਾਜ਼ ਦਾ ਪੱਥਰ ਖਰੀਦ ਕੇ ਮੇਰੀ ਉਂਗਲੀ ਵਿੱਚ ਪੁਆ ਦਿੱਤਾ। ਇਨ੍ਹਾਂ ਦਿਨਾਂ 'ਚ ਮੇਰੇ ਇਕ ਕਰੀਬੀ ਰਿਸ਼ਤੇਦਾਰ ਦਾ ਤਾਂ ਮੈਨੂੰ ਇਹ ਵੀ ਦਾਅਵਾ ਅੱਜ ਵੀ ਯਾਦ ਹੈ, ਕਿ ਜਿਨੀ ਦੇਰ ਤੱਕ ਤੂੰ ਬਾਬੇ ਵਡਭਾਗ ਸਿੰਘ ਦੇ ਡੇਰੇ ਜਾ ਕੇ ਆਪਣੀਆਂ ਭੁੱਲਾਂ ਨਹੀਂ ਬਖਸ਼ਾਉਂਦਾ ਉਨੀ ਦੇਰ ਤੇਰਾ ਮਸਲਾ ਹੱਲ ਨਹੀਂ ਹੋ ਸਕਦਾ ਪਰ ਮੇਰਾ ਮਨ ਨਾ ਮੰਨਿਆ। ਮੇਰੀ ਭੈਣ ਨੇ ਮੈਨੂੰ ਇੱਕ ਬਾਬੇ ਕੋਲ ਜਾਣ ਲਈ ਮਨਾ ਲਿਆ। ਮੈਂ ਤੇ ਮੇਰਾ ਭਾਣਜਾ ਬਾਬੇ ਕੋਲ ਗਏ। ਬਾਬੇ ਨੇ ਦੱਸਿਆ ਕਿ ਮੈਨੂੰ, ਮੇਰੇ ਕਿਸੇ ਰਿਸ਼ਤੇਦਾਰਾਂ ਨੇ ਕਾਲੇ ਇਲਮ ਵਾਲੇ ਤਵੀਤ ਪਾਏ ਹੋਏ ਹਨ। ਜੋ ਘਰ ਵਿੱਚ ਪਾਠ ਕਰਵਾਉਣ ਨਾਲ ਆਪਣਾ ਪ੍ਰਭਾਵਹੀਣ ਹੋ ਜਾਣਗੇ ਪਰ ਇਸ ਲਈ ਮੈਨੂੰ ਹਰ ਰੋਜ਼ ਸਵੇਰੇ ਸ਼ਾਮ ਨਿਤ ਨੇਮ ਵੀ ਜਰੂਰ ਕਰਨ ਪਵੇਗਾ । ਉਸ ਨੇ ਉਪਾਅ ਨਾ ਕਰਨ ਦੀ ਸੂਰਤ ਵਿੱਚ ਮੇਰੀ ਜਾਨ ਨੂੰ ਵੀ ਖਤਰਾ ਦੱਸਿਆ। ਮੇਰੇ ਪੁੱਛਣ ਤੇ ਵੀ ਉਸ ਨੇ ਤਵੀਤ ਪਾਉਣ ਵਾਲੇ ਦਾ ਨਾਮ ਨਾ ਦੱਸਿਆ। ਅਗਲੀ ਸਵੇਰ ਮੈਂ ਫਿਰ ਆਪਣੀ ਭੈਣ ਘਰ, ਬਾਬੇ ਦੇ ਕੋਲ ਭੈਣ ਨੂੰ ਨਾਲ ਲੈ ਕੇ ਦੁਬਾਰਾ ਜਾਣ ਲਈ ਗਿਆ ਤਾਂ ਕਿ ਮੇਰੇ ਕੁੱਝ ਸ਼ੰਕੇ ਦੂਰ ਹੋ ਸਕਣ ਪਰ ਜੀਜਾ ਜੀ ਦਾ ਵਿਵਹਾਰ ਵੇਖ ਕੇ ਮੈਂ ਉਸ ਸਮੇਂ ਭਾਂਵੇ ਵਾਪਸ ਆਪਣੇ ਘਰ ਮੁੜ ਪਰਤ ਆਇਆ ਸਾਂ ਪਰ ਆਉਣ ਲਗੇ ਮੈਂ ਆਪਣੀ ਭੈਣ ਤੇ ਜੀਜੇ ਨੂੰ ਇਹ ਗੱਲ ਕਰੜਾਈ ਨਾਲ ਕਹਿ ਆਇਆ ਸਾਂ ਕਿ ਭਵਿੱਖ ਵਿੱਚ ਮੈਂ ਕਦੇ ਵੀ ਉਨ੍ਹਾਂ ਦੇ ਪਿੱਛੇ ਅੰਧਵਿਸ਼ਵਾਸੀ ਗੱਲਾਂ ਲਈ ਨਹੀਂ ਲਗਾਂਗਾ, ਭਾਂਵੇ ਮੇਰੀ ਜਾਨ ਵੀ ਕਿਉਂ ਨਾ ਚਲੀ ਜਾਵੇ । ਇਸ ਘਟਨਾ ਨੇ ਮੇਰੇ ਸਵੈ ਨੂੰ ਕਾਫੀ ਸੱਟ ਮਾਰੀ ਸੀ ਪਰ ਇਸ ਨਾਲ ਮੇਰਾ ਸੁੱਤਾ ਆਤਮਵਿਸ਼ਵਾਸ਼ ਜਾਗ ਪਿਆ ਸੀ। ਇਸ ਮੌਕੇ ਮੈਂ ਮਨ ਵਿੱਚ ਧਾਰ ਲਿਆ ਸੀ ਕਿ ਭਵਿੱਖ ਵਿੱਚ ਮੈਂ ਆਪਣਾ ਕੰਮ ਕਾਜ ਆਪਣੀ ਮਿਹਨਤ ਅਤੇ ਯੋਗਤਾ ਨਾਲ ਹੀ ਚਲਾ ਕੇ ਦਿਖਾਵਾਂਗਾ। ਜ਼ਿੰਦਗੀ ਦੇ ਧੱਕਿਆਂ ਨੇ ਮੈਨੂੰ ਸੰਘਰਸ਼ ਦੇ ਰਾਹ ਪਾ ਦਿੱਤਾ। ਮੈਂ ਉਸੇ ਦਿਨ ਆਪਣੇ ਕਿਰਾਏ ਦੇ ਘਰ ਪਹੁੰਚ ਕੇ ਆਪਣੀ ਜੀਵਨ ਸਾਥਣ ਇੰਦਰਜੀਤ ਨਾਲ ਸਲਾਹ ਕਰਕੇ ਫੈਸਲਾ ਲਿਆ ਕਿ ਆਪਣੇ ਆਪ ਨੂੰ ਕਾਰੋਬਾਰ 'ਚ ਸੈੱਟ ਕਰਨ ਲਈ ਦ੍ਰਿੜਤਾ ਨਾਲ ਸੰਘਰਸ਼ ਕਰਾਂਗਾ। ਅਸੀਂ ਆਪਣੀਆਂ ਗਲਤੀਆਂ ਦਾ ਮੁੱਲਾਂਕਣ ਵੀ ਕੀਤਾ ਅਤੇ ਅਗੋਂ ਤੋਂ ਕਿਸੇ ਕੰਮ ਨੂੰ ਮਿਹਨਤ, ਇਮਾਨਦਾਰੀ ਅਤੇ ਲਗਾਤਾਰਤਾ ਨਾਲ ਟਿਕ ਕੇ ਕੰਮ ਕਰਨ ਦੀ ਵਿਉਂਤ ਬਣਾਈ। ਅਸੀਂ ਆਪਣੀਆਂ ਦੋਵੇਂ ਬੇਟੀਆਂ ਨਾਲ ਪਟਿਆਲਾ ਫਿਰ ਵਾਪਿਸ ਆ ਕੇ ਸੈੱਟਲ ਹੋ ਗਏ ਤੇ ਆਪਣੇ ਇਕ ਦੋਸਤ ਨਾਲ ਪ੍ਰਾਈਵੇਟ ਬਿਲਡਿੰਗ ਕੰਨਟਰੈਕਟਰ ਦਾ ਕੰਮ ਸ਼ੁਰੂ ਕੀਤਾ। ਸਹੀ ਪਹੁੰਚ, ਸਹੀ ਫ਼ੈਸਲੇ ਤੇ ਮਿਹਨਤ ਰੰਗ ਲਿਆਈ। ਅਸੀਂ ਕੁਝ ਸਮੇਂ ਵਿੱਚ ਹੀ ਆਪਣੇ ਕੰਮ 'ਚ ਕਾਮਯਾਬ ਹੋ ਗਏ।

ਫਿਰ ਮੈਂ ਅੰਧਵਿਸ਼ਵਾਸ ਫੈਲਾਉਣ ਵਾਲਿਆਂ ਖਿਲਾਫ਼ ਬੋਲਣ ਲੱਗ ਪਿਆ। ਇਸੇ ਦੌਰਾਨ 1978 ਵਿੱਚ ਮੈਂ ਇਕ ਦਿਨ ਪਟਿਆਲਾ ਦੇ ਪਿੰਡ ਖੇੜੀ ਮੁਸਲਮਾਨੀ ਵਿਖੇ ਆਪਣੇ ਇਕ ਰਿਸ਼ਤੇਦਾਰ ਦੇ ਘਰ, ਖੰਭਾਂ ਵਾਲੇ ਬਾਬੇ ਨੂੰ ਆਪਣੀਆਂ ਸ਼ਕਤੀਆਂ ਦਿਖਾਉਣ ਲਈ ਵੰਗਾਰਿਆ। ਇਸ ਮੌਕੇ ਬਾਬੇ ਨੇ ਗੁੱਸੇ ਵਿੱਚ ਆ ਕੇ ਮੇਰੇ ਮਰਨ ਦੀ ਭਵਿੱਖਬਾਣੀ ਵੀ ਕਰ ਦਿੱਤੀ। ਮੈਂ ਆਪਣੇ ਇਲਾਕੇ ਦੇ ਵਿੱਚ ਸਥਾਪਤ ਹੋ ਰਹੇ ਕਈ ਧਾਰਮਕ ਸਥਾਨਾ ਨੂੰ ਉਗਰਾਹੀ ਆਦਿ ਦੇਣਾ ਬੰਦ ਕਰ ਦਿੱਤਾ।

1984 ਵਿੱਚ ਜਦੋਂ ਪੰਜਾਬ ਅੰਦਰ ਤਰਕਸ਼ੀਲ ਸੁਸਾਇਟੀ ਦੀ ਪਟਿਆਲਾ ਇਕਾਈ ਬਣੀ ਤਾ ਮੈਂ ਇਸ ਵਿੱਚ ਸ਼ਾਮਲ ਹੋ ਗਿਆ। ਤਰਕਸ਼ੀਲ ਸਾਹਿਤ ਨਾਲ ਜੁੜ ਕੇ ਮੇਰੇ ਵਿਚਾਰ ਹੋਰ ਵੀ ਪ੍ਰਪੱਕ ਹੋਏ ਤੇ ਮੈਂ ਪੂਰੀ ਤਰ੍ਹਾਂ ਨਾਲ ਵਿਗਿਆਨਕ ਸੋਚ ਦਾ ਧਾਰਨੀ ਬਣ ਗਿਆ। ਭਾਵੇਂ ਮੈਨੂੰ ਜ਼ਿੰਦਗੀ 'ਚ ਬਹੁਤ ਸੰਘਰਸ਼ ਕਰਨਾ ਪਿਆ ਪਰ ਅੰਧ ਵਿਸ਼ਵਾਸਾਂ ਦੀ ਬਜਾਏ ਮੇਰੀ ਮਿਹਨਤ ਤੇ ਸਿਦਕਦਿਲੀ ਨੇ ਹੀ ਮੇਰਾ ਸਾਥ ਦਿੱਤਾ। □□

---

*...ਸਫ਼ਾ 47 ਦੀ ਬਾਕੀ (ਉਹ ਪੁਸਤਕ)*

ਜਿੱਥੇ ਕੈਰੀਅਰਵਾਦੀ ਲੋਕਾਂ ਦੀ ਸੋਚ ਆਪਣੇ ਅਤੇ ਪੈਸੇ ਕਮਾਉਣ ਤੱਕ ਹੀ ਸੀਮਿਤ ਹੈ ਉੱਥੇ ਤਰਕਸ਼ੀਲ ਸੋਚ ਵਾਲੇ ਲੋਕ ਦੁਨੀਆਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਾਉਂਣ ਤੇ ਬਰਾਬਰਤਾ ਦਾ ਸਮਾਜ ਸਿਰਜਣ ਲਈ ਲਗਾਤਾਰ ਯਤਨਸ਼ੀਲ ਹਨ। ਤਰਕਸ਼ੀਲ ਲਹਿਰ ਦਾ ਸੁਹਿਰਦ ਕਾਮਾ ਹੋਣ ਕਰਕੇ ਜ਼ਿੰਦਗੀ ਭਰ ਇਸ ਸੋਚ ਦੇ ਵਧਾਰੇ ਪਸਾਰੇ ਲਈ ਕੋਸ਼ਿਸ਼ਾਂ ਜੁਟਾਉਂਦਾ ਰਹਾਂਗਾ। □□

**ਮੀਡੀਆ ਮੁਖੀ ਇਕਾਈ ਮੋਹਾਲੀ, 9478516379**

## ਬਰਮਿੰਘਮ 'ਚ ਸਮਾਗਮ, ਕੁਵੈਂਟਰੀ 'ਚ ਤਰਕਸ਼ੀਲ ਮੇਲਾ

**ਬਰਮਿੰਘਮ:** 20 ਜੂਨ:- ਡਾ. ਅਬਰਾਹਮ ਟੀ. ਕਾਵੂਰ ਦੇ 100 ਵੇਂ ਜਨਮ ਨੂੰ ਸਮਰਪਿਤ ਇੱਕ ਵਿਸ਼ਾਲ ਤਰਕਸ਼ੀਲ ਸਮਾਗਮ ਏਸੀਅਨ ਰੈਸ਼ਨਾਲਿਸਟ ਸੁਸਾਇਟੀ ਬਰਤਾਨੀਆ ਵੱਲੋਂ ਸਥਾਨਕ ਲਈਅਰਜ਼ ਸੈਂਟਰ ਵਿਖੇ ਕਰਵਾਇਆ ਗਿਆ। ਸ਼ੁਰੂਆਤ 'ਚ ਸਕੱਤਰ ਸ਼੍ਰੀ ਸੱਚਦੇਵ ਵਿਰਦੀ ਵੱਲੋਂ ਡਾ. ਕਾਵੂਰ ਬਾਰੇ ਵੱਡਮੁੱਲੀ ਜਾਣਕਾਰੀ ਦਿੱਤੀ ਗਈ। ਇਸ ਉਪਰੰਤ ਇੰਡੀਆ ਤੋਂ ਵਿਸ਼ੇਸ਼ ਤੌਰ 'ਤੇ ਆਏ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੇ ਕਨੂੰਨ ਵਿਭਾਗ ਦੇ ਮੁਖੀ ਐਡਵੋਕੇਟ ਹਰਿੰਦਰ ਲਾਲੀ ਨੇ ਵਿਚਾਰ ਪੇਸ਼ ਕੀਤੇ। ਬਰਮਿੰਘਮ ਟਰੇਡਿੰਗ ਸਟੈਂਡਰਡ ਦੇ ਡਾਇਰੈਕਟਰ ਸ਼੍ਰੀ ਕਰਿਸ ਨੇਵਿਲ ਨੇ ਇਸ ਮੌਕੇ 'ਤੇ ਦੱਸਿਆ ਕਿ ਜੇਕਰ ਅਦਾਲਤ ਵਿੱਚ ਇਹ ਸਾਬਤ ਕਰ ਦਿੱਤਾ ਜਾਵੇ ਕਿ ਕਿਸੇ ਜਾਦੂ ਟੂਣੇ, ਧਾਗਾ-ਤਵੀਤ ਜਾਂ ਜੋਤਿਸ਼ ਦਾ ਧੰਦਾ ਕਰਨ ਵਾਲੇ ਵਿਅਕਤੀ ਨੇ ਉਸ ਤੋਂ ਫੀਸ ਵਗੈਰਾ ਤਾਂ ਲੈ ਲਈ ਸੀ ਪਰ ਉਸ ਦਾ ਉਹ ਕੰਮ ਨਹੀ ਬਣਿਆ ਤਾਂ ਅਜਿਹੇ ਦੋਸ਼ੀ ਵਿਅਕਤੀ ਨੂੰ ਅਦਾਲਤ ਵੱਲੋਂ ਸਜ਼ਾ ਦਿਵਾਈ ਜਾ ਸਕਦੀ ਹੈ। ਨੈਸ਼ਨਲ ਹੈਲਥ ਸਰਵਿਸ ਦੀ ਪ੍ਰਤੀਨਿਧ ਨਰਸ ਜੈਨਿਸ ਬੇਲਿਸ ਨੇ ਹਾਜ਼ਰੀਨ ਨੂੰ ਅੰਗਦਾਨ-ਸਰੀਰ ਦਾਨ ਬਾਰੇ ਜਾਣਕਾਰੀ ਦਿੱਤੀ। ਇਸ ਉਪਰੰਤ ਡਾ. ਹਰੀਸ਼ ਮਲਹੋਤਰਾ ਵੱਲੋਂ ਜਾਤ-ਪਾਤ ਰਹਿਤ ਸਮਾਜ ਸਿਰਜਣ ਦਾ ਸੁਨੇਹਾ ਦਿੱਤਾ ਗਿਆ। ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਸਥਾਨਕ ਪ੍ਰਧਾਨ ਸ਼ੀਰਾ ਜੋਹਲ ਵੱਲੋਂ ਪਹੁੰਚੇ ਵਿਅਕਤੀਆਂ ਨੂੰ ਰੋਜ਼ਾਨਾ ਜ਼ਿੰਦਗੀ ਵਿੱਚ ਤਰਕਸ਼ੀਲ ਜੀਵਨ ਜਾਂਚ ਅਪਣਾਉਣ ਲਈ ਹੱਲਾ-ਸ਼ੇਰੀ ਦਿੱਤੀ ਗਈ। ਸੁਰਿੰਦਰ ਵਿਰਦੀ, ਅਸ਼ਵਨੀ ਕੁਮਾਰ ਅਤੇ ਦਵਿੰਦਰ ਨੌਰਾ ਵੱਲੋਂ ਅਗਾਂਹਵਧੂ ਗੀਤ ਅਤੇ ਕਵਿਤਾਵਾਂ ਪੇਸ਼ ਕੀਤੀਆਂ ਗਈਆਂ। ਜਾਦੂ ਦੇ ਟ੍ਰਿਕ ਹਰਿੰਦਰ ਲਾਲੀ ਅਤੇ ਏਸੀਅਨ ਰੈਸ਼ਨਾਲਿਸਟ ਸੁਸਾਇਟੀ ਦੇ ਪ੍ਰਧਾਨ ਭਗਵੰਤ ਸਿੰਘ ਵੱਲੋਂ ਪੇਸ਼ ਕੀਤੇ ਗਏ। ਸਵਾਲਾਂ-ਜਵਾਬਾਂ ਦੇ ਦੌਰ ਵਿੱਚ ਤਾਰੀ ਅਟਵਾਲ, ਲਵਕੇਸ਼ ਪ੍ਰਾਸ਼ਰ, ਬਲਬੀਰ ਰੱਤੂ, ਰਜਿੰਦਰ ਕਲੇਅਰ, ਐਡੀ ਰੌਬਟ, ਐਡਵੋਕੇਟ ਮਹਿੰਦਰ ਉੱਪਲ ਅਤੇ ਕਈ ਨਵੇਂ ਦਰਸ਼ਕਾਂ ਨੇ ਭਰਵਾਂ ਭਾਗ ਲਿਆ। ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਰਾਜ ਬਲਵਿੰਦਰ ਅਤੇ ਵਿਜੇ ਵਿਰਦੀ ਨੇ ਲਗਾਈ। ਫੋਟੋਗ੍ਰਾਫੀ ਅਤੇ ਵੀਡੀਓ ਦੀ ਫ੍ਰੀ ਸੇਵਾ ਨਵਮੀਤ ਦੁਆਰਾ ਕੀਤੀ ਗਈ।

**ਸੱਚਦੇਵ ਵਿਰਦੀ,**
**ਸਕੱਤਰ, ਏਸੀਅਨ ਰੈਸ਼ਨਲਿਸਟ ਸੁਸਾਇਟੀ ਬਰਤਾਨੀਆਂ।**

**ਕੁਵੈਂਟਰੀ (ਯੂ.ਕੇ):-** ਏਸੀਅਨ ਰੈਸ਼ਨਲਿਸਟ ਸੁਸਾਇਟੀ ਬਰਤਾਨੀਆਂ ਦੀ ਇਕਾਈ ਕੁਵੈਂਟਰੀ ਅਤੇ ਕੁਵੈਂਟਰੀ ਅਗੇਂਸਟ ਰੇਸਇਜ਼ਮ ਨਾਮ ਦੀ ਸੰਸਥਾ ਵੱਲੋਂ ਆਪਸੀ ਸਹਿਯੋਗ ਨਾਲ 27 ਜੂਨ 2010 ਨੂੰ ਫੋਲਜ਼ ਹਿਲ ਰੋੜ 'ਤੇ ਸਥਿੱਤ ਰਾਮਗੜ੍ਹੀਆ ਫੈਮਿਲੀ ਸੈਂਟਰ, ਕੁਵੈਂਟਰੀ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਵਿੱਚ ਅੰਗ੍ਰੇਜ਼ੀ ਬੋਲਣ ਵਾਲਿਆਂ ਦੇ ਸ਼ੈਸ਼ਨ ਵਿੱਚ ਟੋਨੀ ਕੌਨਵੇ ਅਤੇ ਜੂਨ ਨੈਲਿਸਟ ਨੇ ਜਾਤ-ਪਾਤ ਅਧਾਰ 'ਤੇ ਕੀਤੇ ਜਾਣ ਵਾਲੇ ਵਖਰੇਵਿਆਂ 'ਤੇ ਚਾਨਣਾ ਪਾਉਂਦਿਆਂ ਡਾਕਟਰ ਮੱਟੂ ਦੇ ਮਸ਼ਹੂਰ ਕੇਸ ਬਾਰੇ ਜਾਣਕਾਰੀ ਦਿੱਤੀ। ਇਸ ਸ਼ੈਸ਼ਨ ਦਾ ਮੰਚ ਸੰਚਾਲਨ ਕੁਵੈਂਟਰੀ ਅਗੇਂਸਟ ਰੇਸਇਜ਼ਮ ਦੀ ਕਾਰਕੁੰਨ ਮਿਲੀ ਨੇ ਕੀਤਾ। ਡਰਬੀ ਤੋਂ ਆਏ ਜਾਤ-ਪਾਤ ਦੇ ਖਿਲਾਫ ਘੋਲ਼ ਕਰ ਰਹੇ ਕਾਰਕੁੰਨ ਲੇਖ ਰਾਜੀ ਜੀ ਨੇ ਜਾਤ-ਪਾਤ ਦੇ ਖਿਲਾਫ ਬਣੇ ਨਵੇਂ ਕਨੂੰਨ ਬਾਰੇ ਜਾਣਕਾਰੀ ਦਿੱਤੀ। ਮਾਰਜ਼ਰੀ ਜੌਹਨ ਨੇ ਕਵਿਤਾ ਅਤੇ ਮਿਲੀ ਨੇ ਗੀਤ ਪੇਸ਼ ਕੀਤੇ।ਤਾਰੀ ਅਟਵਾਲ ਨੇ ਇੰਡੀਆ ਦੀ ਮੌਜੂਦਾ ਹਾਲਤ ਵਾਰੇ ਵਿਸਥਾਰ ਨਾਲ ਦੱਸਿਆ। ਇਸ ਸ਼ੈਸ਼ਨ ਵਿੱਚ ਪੰਜਾਬ ਤੋਂ ਆਏ ਲੇਖਕ ਅਤੇ ਗਾਇਕ ਨਿੰਦਰ ਘੁਗਿਆਣਵੀ ਨੇ ਕਈ ਗੀਤ ਗਾ ਕੇ ਵਾਹਵਾ ਰੰਗ ਬੰਨਿਆ। ਪੰਜਾਬ ਤੋਂ ਹੀ ਆਏ ਤਰਕਸ਼ੀਲ ਆਗੂ ਐਡਵੋਕੇਟ ਹਰਿੰਦਰ ਲਾਲੀ ਨੇ ਤਰਕਸ਼ੀਲਤਾ ਬਾਰੇ ਆਪਣੇ ਵਿਚਾਰ ਦੱਸੇ। ਹਰਿੰਦਰ ਲਾਲੀ ਤੇ ਏਸੀਅਨ ਰੈਸ਼ਨਲਿਸਟ ਸੁਸਾਇਟੀ ਬਰਤਾਨੀਆਂ ਦੇ ਪ੍ਰਧਾਨ ਭਗਵੰਤ ਸਿੰਘ ਨੇ ਮਿਲਕੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਬੀਬੀ ਮਲਕੀਤ ਨਾਹਲ ਨੇ ਵੀ ਵਿਚਾਰ ਰੱਖੇ, ਇਕਬਾਲ ਸੰਧੂ, ਪ੍ਰੀਤਮਪਾਲ, ਅ.ਸ. ਖਰਲਵੀਰ, ਅਮਨ ਕਾਹਲੋਂ, ਸੁਰਿੰਦਰ ਪਾਲ, ਸੰਤੋਖ ਸਿੰਘ ਹੇਅਰ, ਅਸ਼ਵਨੀ ਕੁਮਾਰ, ਸੁਰਿੰਦਰ ਵਿਰਦੀ, ਕੁਲਦੀਪ ਬਾਂਸਲ, ਅਜੀਤ ਸੰਧੂ ਲੈਸਟਰ ਨੇ ਗੀਤ ਅਤੇ ਕਵਿਤਾਵਾਂ ਨਾਲ ਰੰਗ ਬੰਨਿਆ। ਯੋਗਾ ਸਿੰਘ ਨੌਰੇਵਾਲਾ ਨੇ ਹਾਸਰਸ ਕਵਿਤਾ ਸੁਣਾਈ। ਲਵਕੇਸ਼ ਪ੍ਰਾਸ਼ਰ ਨੇ ਜਾਦੂ ਦੇ ਟ੍ਰਿੱਕ ਅਤੇ 'ਘਸੁੰਨ' ਨਾਮ ਦੀ ਤਰਕਸ਼ੀਲ ਕਵਿਤਾ ਸੁਣਾਈ। ਡਾ. ਹਰੀਸ਼ ਮਲਹੋਤਰਾ ਨੇ ਨਸਲਵਾਦ ਅਤੇ ਜਾਤਪਾਤ ਬਾਰੇ ਵਿਚਾਰ ਰੱਖੇ। 'ਇਨਕਲਾਬ ਜ਼ਿੰਦਾਬਾਦ' ਨਾਟਕ ਇਸ ਸਾਰੇ ਮੇਲੇ ਦਾ ਸਿਖਰ ਸੀ। ਸੁਰਿੰਦਰ ਪਾਲ ਹੋਰਾਂ ਨੇ ਲਾਇਬਰੇਰੀ ਦੀ ਸਟਾਲ ਅਤੇ ਨਵਦੀਪ ਲੈਸਟਰ ਅਤੇ ਸਾਥੀਆਂ ਨੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਾਈ।ਇਸ ਸਾਰੇ ਸਮਾਗਮ ਦੀ ਸਫਲਤਾ ਵਿੱਚ ਭੈਣ ਕਮਲਜੀਤ ਕੌਰ, ਗੁਰਪ੍ਰੀਤ ਕੌਰ, ਜਗੀਰ ਬਾਸੀ, ਰੀਨਮ, ਨੀਰਨ, ਰਘਬੀਰ ਸਿੰਘ ਫੁੱਲ, ਸਾਬ੍ਰੀ ਤੇ ਉਸ ਦੇ ਦੋਸਤਾਂ ਅਤੇ ਅਮਨ ਨੇ ਕਾਫੀ ਮਦਦ ਕੀਤੀ।ਪੰਜਾਬ ਤੋਂ ਆਏ ਰਾਜ ਬਲਵਿੰਦਰ ਵੱਲੋਂ ਵੀਡੀਓ ਗ੍ਰਾਫੀ ਰਾਹੀ ਯਾਦਾਂ ਨੂੰ ਸਾਂਭ ਕੇ ਰੱਖਣ ਦੀ ਭੂਮਿਕਾ ਨਿਭਾਈ ਗਈ।

**ਰਿਪੋਰਟ: ਡਾ. ਹਰੀਸ਼ ਮਲਹੋਤਰਾ, ਬਰਮਿੰਘਮ**



## ਸ਼ਹੀਦ ਭਗਤ ਸਿੰਘ ਦੀ ਯਾਦ 'ਚ ਪ੍ਰੋਗਰਾਮਾਂ ਦੀ ਲੜੀ

**ਜ਼ੋਨ ਚੰਡੀਗੜ੍ਹ: ਸੈਮੀਨਾਰ:** ਇਕਾਈ ਚੰਡੀਗੜ੍ਹ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ 'ਤੇ ਕਾਮਰੇਡ ਭਾਗ ਸਿੰਘ ਸੱਜਣ ਹਾਲ ਸੈਕਟਰ 20 ਸੀ ਚੰਡੀਗੜ੍ਹ ਵਿੱਖੇ ਸੈਮੀਨਾਰ ਕਰਾਇਆ ਗਿਆ ਜਿਸ ਦਾ ਵਿਸ਼ਾ 'ਸ਼ਹੀਦ ਭਗਤ ਸਿੰਘ ਤੇ ਤਰਕਸ਼ੀਲਤਾ' ਸੀ । ਸੈਮੀਨਾਰ ਦੇ ਮੁੱਖ ਬੁਲਾਰੇ ਸ੍ਰੀ ਜਗਦੀਸ਼ ਚੰਦਰ ਜੀ ਸਨ । ਜਥੇਬੰਦਕ ਮੁਖੀ ਸ੍ਰੀ ਜਰਨੈਲ ਕ੍ਰਾਂਤੀ ਨੇ ਤਰਕਸ਼ੀਲ ਸੁਸਾਇਟੀ ਦੇ ਇਤਿਹਾਸ , ਉਦੇਸ਼ ਤੇ ਕੰਮ ਢੰਗ ਬਾਰੇ ਸਮੇਂ ਦੇ ਅਨੁਕੂਲ ਹਾਲਤਾਂ ਨਾਲ ਮੇਲ ਕੇ ਕੰਮ ਕਰਨ ਲਈ ਮੈਂਬਰਾਂ ਨੂੰ ਦਿਸ਼ਾ-ਨਿਰਦੇਸ਼ ਦਿੱਤੇ ।

**ਜੋਗਾ ਸਿੰਘ, ਚੰਡੀਗੜ੍ਹ**

**ਇਕਾਈ ਖਰੜ: ਤਰਕਸ਼ੀਲ ਨਾਟਕ ਮੇਲਾ:** ਇਸ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਹਾੜੇ ਤੇ ਖਰੜ ਦੀ ਅਨਾਜ ਮੰਡੀ ਵਿਖੇ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ । ਮੇਲੇ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਸ਼ਾਮਲ ਹੋਏ ਜਿਸ ਵਿੱਚ ਔਰਤਾਂ ਦੀ ਸ਼ਮੂਲੀਅਤ ਸ਼ਲਾਘਾਯੋਗ ਰਹੀ । ਅਦਾਕਾਰ ਮੰਚ, ਮੋਹਾਲੀ ਦੇ ਡਾਇਰੈਕਟਰ ਡਾ. ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ '..ਤੇ ਦੇਵ ਪੁਰਸ਼ ਹਾਰ ਗਏ' , 'ਜਖ਼ਮੀ ਖੰਭਾਂ ਦੀ ਪ੍ਰਵਾਜ਼' ਅਤੇ ਇਕ ਸਕਿੱਟ 'ਜਨ ਗਣ ਮਨ' ਪੇਸ਼ ਕੀਤੇ ਗਏ। ਮੇਲੇ ਵਿੱਚ ਤਰਕਸ਼ੀਲਾਂ ਵੱਲੋਂ ਜਾਦੂ ਟ੍ਰਿੱਕਾਂ ਤੇ ਅੱਖਾਂ ਉੱਪਰ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਕੇ ਲੋਕਾਂ ਦੇ ਮਨਾਂ ਵਿੱਚੋਂ ਜਾਦੂ ਮੰਤਰਾਂ ਤੇ ਭੁਲੇਖਿਆਂ ਨੂੰ ਦੂਰ ਕੀਤਾ ਗਿਆ। ਮੇਲੇ ਨੂੰ ਸਫਲ ਬਣਾਉਂਣ ਵਿੱਚ ਚੰਡੀਗੜ੍ਹ, ਮੋਹਾਲੀ, ਰੋਪੜ੍ਹ, ਗੋਬਿੰਦਗੜ੍ਹ ਇਕਾਈਆਂ ਦੇ ਮੈਬਰਾਂ ਨੇ ਪੂਰਨ ਸਹਿਯੋਗ ਦਿੱਤਾ।

**ਕਰਮਜੀਤ ਸਕਰੁੱਲਾਂਪੁਰੀ, ਖਰੜ**

**ਇਕਾਈ ਮੁਹਾਲੀ: ਤਰਕਸ਼ੀਲ ਫਿਲਮ ਸ਼ੋਅ:** ਭਗਤ ਸਿੰਘ ਦੇ ਜਨਮ ਦਿਹਾੜੇ ਦੀ ਰਾਤ ਨੂੰ ਪਿੰਡ ਦਾਊਂ (ਮੁਹਾਲੀ) ਵਿਖੇ 'ਕਿਉਂ ਹੁੰਦੀਆਂ ਨੇ ਕਸਰਾਂ' ਵਿਸ਼ੇ 'ਤੇ ਤਰਕਸ਼ੀਲ ਫਿਲਮ ਸ਼ੋਅ ਮਜ਼ਦੂਰਾਂ ਦੇ ਵਿਹੜੇ 'ਚ ਦਿਖਾਇਆ ਗਿਆ। ਇਕਾਈ ਮੁਖੀ ਸਤਨਾਮ ਦਾਊਂ ਨੇ ਜਾਦੂ ਦੀਆਂ ਖੇਡਾਂ ਰਾਹੀਂ ਸਮਝਾਇਆ ਕਿ ਇਸ ਪਿੱਛੇ ਕੋਈ ਗੈਬੀ ਸ਼ਕਤੀ ਜਾਂ ਕਾਲਾ ਇਲਮ ਨਹੀਂ ਹੁੰਦਾ। ਇਸ ਫਿਲਮ ਸ਼ੋਅ ਵਿੱਚ ਸੀਰੀਅਲ 'ਤਰਕ ਦੀ ਸਾਣ 'ਤੇ' ਵਿੱਚੋਂ ਦੋ ਕਿਸ਼ਤਾਂ ਦਿਖਾਈਆਂ ਗਈਆਂ ਜਿਨ੍ਹਾਂ ਨੂੰ ਲੋਕਾਂ ਨੇ ਗਹੁ ਨਾਲ ਤੱਕਿਆ।

**ਕੈਂਪ ਦੌਰਾਨ ਤਰਕਸ਼ੀਲ ਪ੍ਰੋਗਰਾਮ:** 5 ਅਕਤੂਬਰ 2010 ਨੂੰ ਸਰਕਾਰੀ ਸੈਕੰਡਰੀ ਸਕੂਲ, ਕਜਹੇੜੀ (ਚੰਡੀਗੜ੍ਹ) ਵਿਖੇ ਸਰਕਾਰੀ ਕੰਨਿਆ ਕਾਲਜ ਸੈਕਟਰ-42, ਚੰਡੀਗੜ੍ਹ ਦੀਆਂ ਵਿਦਿਆਰਥਣਾਂ ਦੇ ਲਗਾਏ ਗਏ ਐੱਨ.ਐੱਸ.ਐੱਸ. ਕੈਂਪ ਦੌਰਾਨ ਇਕਾਈ ਮੁਹਾਲੀ ਵੱਲੋਂ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ।

**ਹਰਪ੍ਰੀਤ ਲਲਕਾਰ**

**ਜ਼ੋਨ ਬਠਿੰਡਾ: ਬਠਿੰਡਾ ਇਕਾਈ: ਤਰਕਸ਼ੀਲ ਪ੍ਰੋਗਰਾਮਾਂ 'ਚ ਸ਼ਮੂਲੀਅਤ:** ਐੱਨ.ਐੱਫ.ਐਲ. ਕਾਲੋਨੀ 'ਚ ਸ਼ਹੀਦ ਭਗਤ ਸਿੰਘ ਯਾਦਗਾਰੀ ਕਮੇਟੀ ਵੱਲੋਂ ਕਰਵਾਏ ਗਏ ਨਾਟਕ ਮੇਲੇ 'ਚ ਇਕਾਈ ਵੱਲੋਂ ਪੁਸਤਕਾਂ ਦੀ ਸਟਾਲ ਤੇ ਪ੍ਰਦਰਸ਼ਨੀ ਲਗਾਈ ਗਈ।

➢ ਯੂਨਾਈਟਡ ਵੈਲਫੇਅਰ ਸੁਸਾਇਟੀ ਵੱਲੋਂ ਖ਼ੂਨਦਾਨੀਆਂ ਦੇ ਸਲਾਨਾ ਮੇਲੇ 'ਚ ਇਕਾਈ ਦੇ ਮੈਂਬਰਾਂ ਵੱਲੋਂ ਖ਼ੂਨਦਾਨ ਕਰਨ ਤੋਂ ਇਲਾਵਾ ਤਰਕਸ਼ੀਲ ਸਾਹਿਤ ਤੇ ਪੋਸਟਰ ਪ੍ਰਦਰਸ਼ਨੀ ਲਗਾਈ ਗਈ।

➢ ਸ਼ਹੀਦ ਭਗਤ ਸਿੰਘ ਸੰਸਥਾਨ ਸਿਰਸਾ ਵੱਲੋਂ ਕਰਵਾਏ ਪ੍ਰੋਗਰਾਮ 'ਚ ਇਕਾਈ ਵੱਲੋਂ ਵਿਜੈ ਕੁਮਾਰ ਤੇ ਕੁਲਵੰਤ ਸਿੰਘ ਨੇ ਜਾਦੂ ਦਾ ਸ਼ੋਅ ਵਿਖਾਇਆ। ਇਸ ਪ੍ਰੋਗਰਾਮ 'ਚ ਸੁਸਾਇਟੀ ਦੇ ਮਿਸ਼ਨ ਬਾਰੇ ਰਾਮ ਸਿੰਘ ਨਿਰਮਾਣ ਨੇ ਆਪਣੇ ਵਿਚਾਰ ਦਰਸ਼ਕਾਂ ਨਾਲ ਸਾਂਝੇ ਕੀਤੇ।

➢ ਸ਼ਹੀਦ ਭਗਤ ਸਿੰਘ ਯੁਵਕ ਭਲਾਈ ਕਲੱਬ ਚੁੱਘੇਕਲਾਂ (ਬਠਿੰਡਾ) ਵੱਲੋਂ ਕਰਵਾਏ ਗਏ ਪ੍ਰੋਗਰਾਮ ਵਿੱਚ ਬਠਿੰਡਾ ਇਕਾਈ ਵੱਲੋਂ ਜਾਦੂ ਦਾ ਸ਼ੋਅ ਪੇਸ਼ ਕੀਤਾ ਗਿਆ। ਸਾਰੇ ਪ੍ਰੋਗਰਾਮਾਂ ਵਿੱਚ ਮਾਸਟਰ ਬਲਜਿੰਦਰ ਸਿੰਘ, ਗਿਆਨ ਸਿੰਘ, ਹਾਕਮ ਸਿੰਘ, ਬੁਧ ਸਿੰਘ, ਬਿਕਰਮਜੀਤ, ਸਰਜੀਵਨ ਚੱਕ ਬਖ਼ਤੂ, ਹਰਨੇਕ ਸਿੰਘ, ਭਾਗ ਸਿੰਘ, ਕੁਲਵੰਤ, ਵਿਜੈ ਕੁਮਾਰ, ਸੁਰਿੰਦਰ ਤੇ ਨਾਲ-ਨਾਲ ਜੋਨ ਮੁਖੀ ਰਣਜੀਤ ਸਿੰਘ ਤੇ ਬਲਦੇਵ ਸਿੰਘ ਬਠਿੰਡਾ ਨੇ ਵੀ ਸਰਗਰਮ ਭੂਮਿਕਾ ਨਿਭਾਈ।

**ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਤਰਕਸ਼ੀਲ ਮੇਲਾ:** ਜੋਨ ਬਠਿੰਡਾ ਵੱਲੋਂ 28 ਸਤੰਬਰ ਨੂੰ ਬਠਿੰਡਾ ਇਕਾਈ ਦੀ ਪਹਿਲ ਕਦਮੀਂ ਤੇ ਟੀਚਰਜ਼ ਹੋਮ ਬਠਿੰਡਾ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ, ਜਿਸ ਵਿੱਚ ਸਮੁੱਚੇ ਜੋਨ ਤੇ ਤਰਕਸ਼ੀਲ ਵਰਕਰਾਂ ਤੇ ਭਗਤ ਸਿੰਘ ਦੀ ਸੋਚ ਨੂੰ ਪ੍ਰਣਾਈਆਂ ਸੰਸਥਾਵਾਂ ਤੇ ਜਥੇਬੰਦੀਆਂ ਨੇ ਭਰਵੀਂ ਸ਼ਮੂਲੀਅਤ ਕੀਤੀ। ਮੇਲੇ 'ਚ ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਗੀਤ-ਸੰਗੀਤ, ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਨਾਟਕ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਸੂਬਾਈ ਜਥੇਬੰਦਕ ਮੁਖੀ ਸ਼੍ਰੀ ਰਾਜਿੰਦਰ ਭਦੌੜ ਨੇ ਆਪਣੀ ਤਕਰੀਰ ਰਾਹੀਂ, ਸੁਸਾਇਟੀ ਵੱਲੋਂ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਹਰ ਦਰ ਤੇ ਲਿਜਾਣ ਦੀ ਗੱਲ ਕਹੀ। ਮੇਲਾ ਹਰ ਪੱਖੋਂ ਸਫਲ ਰਿਹਾ।

**ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ**

## ਅਬਲੂ ਖੁਰਾਣਾ 'ਚ ਮੇਲਾ, ਪੱਖੋ ਕਲਾਂ ਸੈਮੀਨਾਰ

**ਇਕਾਈ ਮਲੋਟ: ਤਰਕਸ਼ੀਲ ਨਾਟਕ ਮੇਲਾ:** ਇਸ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਤੇ ਸਾਥੀਆਂ ਦੀ ਯਾਦ ਨੂੰ ਸਮਰਪਿਤ ਨਾਟਕ ਮੇਲਾ ਪਿੰਡ ਅਬੁਲ ਖੁਰਾਣਾ ਵਿਖੇ ਕਰਵਾਇਆ ਗਿਆ, ਜਿਸ 'ਚ ਲੋਕਾਂ ਨੇ ਭਰਵੀਂ ਸ਼ਮੂਲੀਅਤ ਕੀਤੀ। ਮੇਲੇ ਦੌਰਾਨ ਲੋਕ ਕਲਾ ਮੰਚ ਮੁੱਲਾਂਪੁਰ ਵੱਲੋਂ ਨਾਟਕ, ਸੰਗੀਤ ਮੰਡਲੀ ਜੀਦਾ ਵੱਲੋਂ ਗੀਤ ਸੰਗੀਤ, ਸਕੂਲ ਦੇ ਵਿਦਿਆਰਥੀਆਂ ਵੱਲੋਂ ਸਕਿੱਟਾਂ ਪੇਸ਼ ਕੀਤੀਆਂ ਗਈਆਂ। ਜੋਨ ਪ੍ਰਧਾਨ ਰਣਜੀਤ ਸਿੰਘ ਬਠਿੰਡਾ ਨੇ ਮੇਲੇ 'ਚ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਸੁਖਦੇਵ ਮਲੂਕਪੁਰਾ ਨੇ ਜਾਦੂ ਦੇ ਟ੍ਰਿਕ ਵਿਖਾਏ। ਮੇਲੇ ਦੀ ਸਫਲਤਾ ਲਈ ਡਾ. ਰਾਜੇਸ਼, ਡਾ. ਰਾਧਾ ਸੁਆਮੀ, ਰਾਮ ਕਰਨ, ਸੋਨੀ ਰਤਨ ਤੇ ਰਮੇਸ਼ ਅਰਨੀਵਾਲਾ ਨੇ ਵਿਸ਼ੇਸ਼ ਭੂਮਿਕਾ ਨਿਭਾਈ। ਮੰਚ ਸੰਚਾਲਨ ਬਿੰਦਰ ਖਿਓਵਾਲੀ ਨੇ ਕੀਤਾ।

**ਖੂਨਦਾਨ ਤੇ ਚੈੱਕਅਪ ਕੈਂਪ:** ਇਸ ਇਕਾਈ ਵੱਲੋਂ ਯੂਨਾਈਟਡ ਵੈੱਲਫੇਅਰ ਸੁਸਾਇਟੀ ਬਠਿੰਡਾ ਦੇ ਸਹਿਯੋਗ ਨਾਲ ਪਿੰਡ ਅਰਨੀਵਾਲਾ ਵਿਖੇ ਖੂਨ ਦਾਨ ਕੈਂਪ ਲਗਾਇਆ ਗਿਆ, ਜਿਸ 'ਚ 44 ਖੂਨਦਾਨੀਆਂ ਨੇ ਖੂਨ ਦਾਨ ਕੀਤਾ। ਉਦਘਾਟਨੀ ਸਮਾਰੋਹ 'ਚ ਸਿਵਲ ਹਸਪਤਾਲ ਮਲੋਟ ਦੇ ਐੱਸ.ਐੱਮ.ਓ. ਡਾ. ਗੁਰਦੀਪ ਸਿੰਘ ਭੁੱਲਰ ਹਾਜ਼ਰ ਹੋਏ। ਇਸ ਉਪਰੰਤ ਦੇਸ਼ ਭਗਤ ਡੈਂਟਲ ਕਾਲਜ ਵੱਲੋਂ ਦੰਦਾਂ ਦਾ ਚੈੱਕਅਪ ਕੈਂਪ ਲਗਾ ਕੇ ਮੁਫ਼ਤ ਦਵਾਈਆਂ ਦਿੱਤੀਆਂ ਗਈਆਂ। **ਬਿੰਦਰ ਖਿਓਵਾਲੀ**

**ਇਕਾਈ ਜੋਗਾ:** ਪਿੰਡ ਪੱਖੋ ਕਲਾਂ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿੱਚ ਸ਼ਹੀਦ ਭਗਤ ਸਿੰਘ ਸਪੋਰਟਸ ਕਲੱਬ ਤੇ ਗਰਾਮ ਪੰਚਾਇਤ ਪੱਖੋ ਕਲਾਂ ਵੱਲੋਂ ਇਸ ਇਕਾਈ ਦੇ ਸਹਿਯੋਗ ਨਾਲ ਭਗਤ ਸਿੰਘ ਦੇ ਜਨਮ ਦਿਹਾੜੇ ਤੇ ਇੱਕ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਸੁਸਾਇਟੀ ਦੇ ਆਗੂਆਂ, ਵੱਖ ਵੱਖ ਸਮਾਜਿਕ ਸੰਸਥਾਵਾਂ ਤੇ ਕਿਸਾਨ ਯੂਨੀਅਨ ਦੇ ਨੁੰਮਾਇਦਿਆਂ ਨੇ ਸ਼ਮੂਲੀਅਤ ਕੀਤੀ। ਪ੍ਰੋਗਰਾਮ ਦੀ ਸੁਰੂਆਤ ਵਿੱਚ ਮੁਲਾਜਮ ਮੰਚ ਦੇ ਸਕੱਤਰ ਮਾਸਟਰ ਜਗਮੇਲ ਸਿੰਘ ਨੇ ਭਗਤ ਸਿੰਘ ਦੇ ਜੀਵਨ ਤੇ ਉਦੇਸ਼ ਵਾਰੇ ਚਾਨਣਾ ਪਾਇਆ। ਭਾਕਿਯੂ (ਉਗਰਾਹਾਂ) ਦੇ ਸੂਬਾ ਮੀਤ ਪ੍ਰਧਾਨ ਇੰਦਰਜੀਤ ਸਿੰਘ ਝੱਬਰ ਨੇ ਕਿਹਾ ਕਿ ਆਪਣੇ ਵਿਰਸੇ ਤੋਂ ਸਬਕ ਲੈ ਕੇ ਵਿਗਿਆਨਕ ਸੋਚ ਨਾਲ ਜੁੜਨਾ ਸਮੇਂ ਦੀ ਲੋੜ ਹੈ। ਸੁਸਾਇਟੀ ਦੇ ਸੂਬਾ ਜਥੇਬੰਦਕ ਮੁਖੀ ਰਜਿੰਦਰ ਸਿੰਘ ਭਦੌੜ ਨੇ ਭਾਰਤੀ ਮੀਡੀਏ ਵੱਲੋਂ ਫੈਲਾਏ ਜਾ ਰਹੇ ਅੰਧ ਵਿਸਵਾਸ਼ ਦੀ ਅਲੋਚਨਾ ਕੀਤੀ ਤੇ ਕਿਹਾ ਕਿ ਸਮਾਜਿਕ ਚੇਤਨਾ ਨਾਲ ਹੀ ਅਜਿਹੀਆਂ ਕਾਰਵਾਈਆਂ ਨੂੰ ਨੱਥ ਪਾਈ ਜਾ ਸਕਦੀ ਹੈ। ਅਜਮੇਰ ਅਕਲੀਆ ਨੇ ' ਗਾਵੋ ਨੀ ਗਾਵੋ ਸਹੀਓ ਘੋੜੀ ਉਸ ਵੀਰ ਦੀ' ਤੇ ਹਾਕਮ ਚੌਹਾਨ ਨੇ ' ਕਾਲੇ ਅੰਗਰੇਜਾਂ ਨੇ ਬੇਇੱਜਤੀ ਪੱਥਰਾਂ ਉੱਤੇ ਉੱਕਰਾਤੀ' ਗੀਤ ਪੇਸ਼ ਕੀਤੇ। ਬਿੰਦਰ ਧਨੌਲਾ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ। ਸੂਬਾ ਮੀਡੀਆ ਮੁਖੀ ਸੁਖਵੀਰ ਜੋਗਾ ਨੇ ਭਗਤ ਸਿੰਘ ਦੇ ਜਨਮ ਦਿਨ ਤੇ ਸੈਮੀਨਾਰ ਕਰਵਾਉਣ ਦੀ ਪ੍ਰਬੰਧਕਾਂ ਨੂੰ ਮੁਬਾਰਕਬਾਦ ਦਿੱਤੀ। ਬੇਰੋਜਗਾਰ ਈ.ਟੀ.ਟੀ. ਅਧਿਆਪਕ ਯੂਨੀਅਨ ਪੰਜਾਬ ਦੇ ਪ੍ਰਧਾਨ ਜਗਤਾਰ ਸਿੰਘ ਝੱਬਰ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਇਸ ਮੌਕੇ ਹੋਰਨਾਂ ਤੋਂ ਇਲਾਵਾ ਬੀਰਬਲ ਸਿੰਘ, ਮੇਵਾ ਸਿੰਘ, ਬਲਵੀਰ ਸਿੰਘ, ਪਾਲਾ ਸਿੰਘ, ਮਹਿੰਦਰ ਪਾਲ ਸ਼ਰਮਾਂ, ਪੰਚ ਸੁਖਜੀਤ ਸਿੰਘ ਸੁਖੀ, ਪੰਚ ਬਲਕੌਰ ਸਿੰਘ, ਪੰਚ ਅਮਰੀਕ ਸਿੰਘ, ਭਿੰਦਰ ਸਰਮਾਂ, ਵੈਦ ਹਰੀ ਸਿੰਘ, ਮਹਿੰਦਰ ਪਾਲ ਬਾਂਸਲ, ਗੁਰਵਿੰਦਰ ਸਿੰਘ ਮਾਨ, ਬਲਦੇਵ ਸਿੰਘ, ਬਲਵਿੰਦਰ ਸਿੰਘ ਖੀਪਲ, ਡਾ. ਮੱਖਣ ਸਿੰਘ, ਡਾ.ਸੁਖਮਿੰਦਰ ਸਿੰਘ, ਹਰਪਾਲ ਸਿੰਘ, ਜਨਕ ਸਿੰਘ, ਡਾ. ਸੁਰਜੀਤ ਸਿੰਘ ਤੇ ਕਾਮਰੇਡ ਚਮਕੌਰ ਸਿੰਘ ਤੋਂ ਇਲਾਵਾ ਕਾਫੀ ਗਿਣਤੀ ਵਿੱਚ ਸਮੂਹ ਪਿੰਡ ਨਿਵਾਸੀ ਹਾਜਰ ਸਨ। **ਹਰਬੰਸ ਬੁਰਜ ਢਿੱਲਵਾਂ**

**ਇਕਾਈ ਕੂਲਰੀਆਂ:** ਇਕਾਈ ਕੂਲਰੀਆਂ ਅਤੇ ਸ਼ੇਰੇ ਪੰਜਾਬ ਕਲੱਬ ਚੱਕ ਅਲੀਸ਼ੇਰ ਵੱਲੋਂ ਪਿੰਡ ਚੱਕ ਅਲੀਸ਼ੇਰ ਵਿਖੇ 27 ਸਤੰਬਰ ਨੂੰ ਸ਼ਹੀਦ ਭਗਤ ਸਿੰਘ ਦੇ ਜਨਮ ਨੂੰ ਸਮਰਪਿਤ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਭਾਈ ਕਨੱਈਆ ਬਰੇਟਾ ਦੀ ਟੀਮ ਵੱਲੋਂ ਕੋਰੀਓਗ੍ਰਾਫੀਆਂ ਅਤੇ ਡਰਾਮੇ ਪੇਸ਼ ਕੀਤੇ ਗਏ। ਇਸ ਸਮੇਂ ਜੋਨ ਮਾਨਸਾ ਦੇ ਆਗੂ ਮਾਸਟਰ ਪਰਮਜੀਤ ਮਾਖਾ ਮੁੱਖ ਬੁਲਾਰੇ ਵਜੋਂ ਸੰਬੋਧਿਤ ਹੋਏ। ਇਸ ਸਮੇਂ ਇਕਾਈ ਕੂਲਰੀਆਂ ਦੇ ਪ੍ਰਿਥੀ ਸਿੰਘ ਚੱਕ ਅਲੀਸ਼ੇਰ (ਸ਼ਹੀਦ ਕਿਸ਼ਾਨ ਆਗੂ), ਲਛਮਣ ਸਿੰਘ ਚੱਕ ਅਲੀਸ਼ੇਰ, ਕੁਲਵੰਤ ਕਿਸ਼ਨਗੜ੍ਹ, ਅਮਨ ਕੂਲਰੀਆਂ ਅਤੇ ਜਸਵੀਰ ਸਿੰਘ ਆਦਿ ਨੇ ਪ੍ਰੋਗਰਾਮ ਦੀ ਸਫ਼ਲਤਾ ਲਈ ਵਿਸ਼ੇਸ਼ ਤਰੱਦਦ ਕੀਤਾ ਗਿਆ।

**ਖੂਨਦਾਨ ਕੈਂਪ:** ਲੋਕ ਹਿੱਤ ਬਲੱਡ ਡੋਨੇਸ਼ਨ ਕਲੱਬ ਕੂਲਰੀਆਂ ਵੱਲੋਂ ਪਿੰਡ ਕੂਲਰੀਆਂ ਦੇ ਸਰਕਾਰੀ ਸੈਕੰਡਰੀ ਸਕੂਲ ਵਿੱਚ ਪਿੰਡ ਦੀਆਂ ਵੱਖ-ਵੱਖ ਸੰਸਥਾਵਾਂ ਦੇ ਸਹਿਯੋਗ ਨਾਲ ਖ਼ੂਨਦਾਨ ਕੈਂਪ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਇਕਾਈ ਕੂਲਰੀਆਂ ਵੱਲੋਂ ਭਰਵੀਂ ਸਮੂਲੀਅਤ ਕੀਤੀ ਗਈ ਅਤੇ ਸੁਸਾਇਟੀ ਦੇ ਸਟੇਟ ਕਮੇਟੀ ਮੈਂਬਰ ਸੁਖਵੀਰ ਜੋਗਾ ਨੂੰ ਤਰਕਸ਼ੀਲ ਬੁਲਾਰੇ ਵਜੋਂ ਬੁਲਾਇਆ ਗਿਆ। ਇਸ ਸਮੇਂ ਇਕਾਈ ਕੂਲਰੀਆਂ ਦੇ ਗੁਰਮੇਲ ਜਲਵੇੜਾ, ਅਮਨ ਕੂਲਰੀਆਂ ਜਸਵੀਰ, ਜਗਸੀਰ ਅਤੇ ਤਰਸੇਮ ਸਿੰਘ ਆਦਿ ਸਾਥੀਆਂ ਵੱਲੋਂ ਪ੍ਰੋਗਰਾਮ ਲਈ



## ਕੂਲਰੀਆਂ ਤੇ ਅੰਮ੍ਰਿਤਸਰ 'ਚ ਤਰਕਸ਼ੀਲ ਸਮਾਰੋਹ

ਭਰਵਾਂ ਸਹਿਯੋਗ ਦਿੱਤਾ ਗਿਆ।

**ਅਮਨ ਕੂਲਰੀਆਂ, ਇਕਾਈ ਕੂਲਰੀਆਂ।**

**ਇਕਾਈ ਬੁਢਲਾਡਾ: ਸਕੂਲ ਪ੍ਰੋਗਰਾਮ:** ਸੰਤ ਬਾਬਾ ਅਤਰ ਸਿੰਘ ਪਬਲਿਕ ਸਕੂਲ 'ਚ ਪੜ੍ਹਦੇ ਬੱਚਿਆਂ ਦੇ ਮਨਾਂ ਤੋਂ ਟੀ.ਵੀ. ਚੈਨਲਾਂ ਤੇ ਪ੍ਰਚਾਰੇ ਜਾ ਰਹੇ ਅੰਧ ਵਿਸ਼ਵਾਸੀ ਪ੍ਰਚਾਰ ਦਾ ਪ੍ਰਭਾਵ ਖਤਮ ਕਰਨ ਲਈ ਸਕੂਲ ਪ੍ਰਬੰਧਕ ਕਮੇਟੀ ਵੱਲੋਂ ਸਕੂਲ ਦਾ ਮਾਹੌਲ ਉਸਾਰੂ ਬਣਾਉਣ ਦੇ ਮਨਸ਼ੇ ਹਿਤ ਇਸ ਇਕਾਈ ਨੂੰ ਸੱਦਾ ਦਿੱਤਾ ਗਿਆ। ਤਰਕਸ਼ੀਲ ਆਗੂਆਂ ਜਸਵੀਰ ਸੋਨੀ, ਨਛੱਤਰ ਫੂੱਲੂਵਾਲ, ਭੋਲਾ ਦਿਆਲਪੁਰਾ, ਜਗਜੀਤ ਹਸਨਪੁਰ ਆਦਿ ਵੱਲੋਂ ਪ੍ਰੋਗਰਾਮ ਉਲੀਕਿਆ ਗਿਆ, ਜਿਸ ਵਿੱਚ ਸੁਸਾਇਟੀ ਦੇ ਸੂਬਾਈ ਆਗੂ ਐਡਵੋਕੇਟ ਹਰਿੰਦਰ ਲਾਲੀ ਮੁੱਖ ਬੁਲਾਰੇ ਵਜੋਂ ਪੇਸ਼ ਹੋਏ। ਜਿੰਨ੍ਹਾਂ ਵਿਦਿਆਰਥੀਆਂ ਨੂੰ ਵਹਿਮਾਂ-ਭਰਮਾਂ ਅਤੇ ਅੰਧਵਿਸ਼ਵਾਸ ਪ੍ਰਤੀ ਸੁਚੇਤ ਕਰਦਿਆਂ, ਕਿਸੇ ਵੀ ਗੱਲ 'ਤੇ ਵਿਸ਼ਵਾਸ ਕਰਨ ਤੋਂ ਪਹਿਲਾਂ ਪਰਖਣ ਅਤੇ ਸਮਝਣ ਦੀ ਪਹਿਲੀ ਲੋੜ ਸਮਝਾਉਂਦਿਆਂ, ਆਪਣੀ ਜ਼ਿੰਦਗੀ ਵਿਗਿਆਨਕ ਢੰਗ ਨਾਲ ਜਿਉਣ ਲਈ ਪ੍ਰੇਰਿਤ ਕੀਤਾ। ਇਸ ਸਮੇਂ ਸਕੂਲ ਪ੍ਰਬੰਧਕ ਕਮੇਟੀ ਤਕਰੀਬਨ 1000 ਰੁਪਏ ਦਾ ਤਰਕਸ਼ੀਲ ਸਾਹਿਤ ਖਰੀਦਿਆ ਅਤੇ ਮੈਗ਼ਜੀਨ ਵੀ ਲਗਵਾਏ ਗਏ। **ਜਸਵੀਰ ਸੋਨੀ**

**ਜ਼ੋਨ ਅੰਮ੍ਰਿਤਸਰ: ਸੈਮੀਨਾਰ:** ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਮਾਝਾ ਜ਼ੋਨ ਵੱਲੋਂ ਅੰਮ੍ਰਿਤਸਰ ਵਿਖੇ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਮੁੱਖ ਵਕਤਾ ਵਜੋਂ ਸੂਬਾਈ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਹਾਜ਼ਰ ਹੋਏ। ਉਨ੍ਹਾਂ ਆਖਿਆ ਕਿ ਮੈਜਿਕ ਰੈਮਿਡੀਜ਼ ਐਕਟ 1954 ਦੇ ਚਲਦਿਆਂ ਵੀ ਅੰਧਵਿਸ਼ਵਾਸਾਂ ਦਾ ਪ੍ਰਚਾਰ ਜ਼ੋਰ ਸ਼ੋਰ ਨਾਲ ਜਾਰੀ ਹੈ, ਜਿਸ ਨੂੰ ਰੋਕਣ ਲਈ ਤਰਕਸ਼ੀਲ ਕਾਫ਼ਲੇ ਨੂੰ ਪ੍ਰਤੀਬੱਧਤਾ ਨਾਲ ਅੱਗੇ ਆਉਣ ਦੀ ਲੋੜ ਹੈ। ਉਨ੍ਹਾਂ ਆਖਿਆ ਕਿ ਮਹਾਂ ਨਾਇਕ ਦੇ ਜਨਮ ਦਿਨ ਤੇ ਸਾਨੂੰ ਵਿਗਿਆਨਕ ਵਿਚਾਰਾਂ ਦੇ ਪ੍ਰਚਾਰ ਪਸਾਰ ਨੂੰ ਹਰ ਪੱਧਰ ਤੇ ਫੈਲਾਉਣ ਦਾ ਅਹਿਦ ਲੈਣਾ ਚਾਹੀਦਾ ਹੈ। ਐਡਵੋਕੇਟ ਅਮਰਜੀਤ ਸਿੰਘ ਬਾਈ ਨੇ ਸੈਮੀਨਾਰ ਦੌਰਾਨ ਆਪਣੇ ਵਿਚਾਰ ਪੇਸ਼ ਕਰਦਿਆਂ ਆਖਿਆ ਕਿ ਇਲੈੱਕਟ੍ਰਾਨਿਕ ਮੀਡੀਆ ਤਾਂ ਆਪਣੇ ਵਪਾਰਕ ਹਿਤਾਂ ਦੀ ਪੂਰਤੀ ਲਈ ਕੂੜ ਪ੍ਰਚਾਰ ਕਰਨ ਹਿਤ ਰਾਖਵਾਂ ਬਣ ਗਿਆ ਹੈ। ਮਾਝਾ ਜ਼ੋਨ ਦੇ ਮੁਖੀ ਸੁਮੀਤ ਸਿੰਘ ਨੇ ਆਖਿਆ ਕਿ ਟੀ.ਵੀ. ਚੈਨਲਾਂ ਰਾਹੀਂ ਵੇਚੇ ਜਾ ਰਹੇ ਅਨੇਕਾਂ ਤਰ੍ਹਾਂ ਦੇ ਕਵਚ ਸਰਕਾਰਾਂ ਦੇ ਰੋਲ ਤੇ ਸ਼ੰਕੇ ਖੜ੍ਹੇ ਕਰਦੀਆਂ ਹਨ। ਸੈਮੀਨਾਰ ਵਿੱਚ ਹੋਰਨਾ ਤੋਂ ਇਲਾਵਾ ਮੁਖਤਾਰ ਸਿੰਘ ਗੋਪਾਲਪੁਰਾ, ਤਰਸੇਮ ਸਿੰਘ ਲਾਲੂ ਘੁੰਮਣ, ਮੈਡਮ ਕਿਰਨ ਵਿੱਜ ਨਵੀ ਪੁਰਾ, ਅਜੀਤ ਨਵੀ ਪੁਰਾ, ਬਲਵੀਰ ਬਾਵਾ, ਲਖਵਿੰਦਰ ਗੋਪਾਲਪੁਰੀ, ਪਰਮਜੀਤ ਸਿੰਘ ਖਿਲਚੀਆਂ, ਅਮਨ ਰਣਜੀਤ, ਸੁਖਵਿੰਦਰ ਚੋਹਲਾ, ਜਸਵੀਰ ਸਿੰਘ ਖਡੂਰ ਸਾਹਿਬ, ਸਤਨਾਮ ਜੰਡਿਆਲਾ, ਸੰਦੀਪ ਸਿੰਘ ਧਾਲੀਵਾਲ ਭੋਜਾਂ, ਤਰਲੋਚਨ ਸਿੰਘ ਗੁਰਦਾਸਪੁਰ, ਡਾ. ਰਾਜਵੰਤ, ਅਮੋਲਕ ਸਿੰਘ, ਸਵਿੰਦਰ ਧਾਲੀਵਾਲ ਭੋਜਾਂ, ਸਤਨਾਮ ਕਿਰਤੀ, ਮੇਜਰ ਸਿੰਘ, ਗੁਰਜਿੰਦਰ ਮਾਹਲ ਆਦਿ ਆਗੂ ਵੀ ਹਾਜ਼ਰ ਸਨ।

**ਤਰਸੇਮ ਸਿੰਘ, ਲਾਲੂ ਘੁੰਮਣ**

**ਇਕਾਈ ਮਾਲੇਰਕੋਟਲਾ: ਤਰਕਸ਼ੀਲ ਨਾਟਕ ਮੇਲਾ:** ਇਕਾਈ ਮਾਲੇਰਕੋਟਲਾ ਦੇ ਵਿਸ਼ੇਸ਼ ਸਹਿਯੋਗ ਨਾਲ ਨਵ-ਚੇਤਨਾ ਵੈਲਫੇਅਰ ਕਲੱਬ ਵੱਲੋਂ ਪਿੰਡ ਦਲੇਲਗੜ੍ਹ ਵਿਖੇ ਕਰਵਾਏ ਗਏ ਤਰਕਸ਼ੀਲ ਮੇਲੇ ਵਿੱਚ ਚੇਤਨਾ ਕਲਾ ਕੇਂਦਰ, ਮੰਡੀ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਸਤਵਿੰਦਰ ਸੋਨੂੰ ਦੀ ਨਿਰਦੇਸ਼ਨਾਂ ਹੇਠ 'ਛਿੱਪਣ ਤੋਂ ਪਹਿਲਾਂ', 'ਪ੍ਰੇਤ' ਨਾਟਕ ਅਤੇ 'ਸ਼ਹੀਦ' ਤੇ 'ਧੀ ਦੀ ਪੁਕਾਰ' ਕੋਰੀਓਗ੍ਰਾਫੀਆਂ ਦੀ ਸਫ਼ਲ ਪੇਸ਼ਕਾਰੀ ਕੀਤੀ ਗਈ। ਮੇਲੇ ਵਿੱਚ ਮੁੱਖ ਮਹਿਮਾਨ ਵਜੋਂ ਪਹੁੰਚੇ ਇਜ਼ਹਾਰ ਆਲਮ, ਚੇਅਰਮੈਨ ਪੰਜਾਬ ਵਕਫ ਬੋਰਡ ਨੇ ਤਰਕਸ਼ੀਲਾਂ ਵੱਲੋਂ ਵਿਗਿਆਨਕ ਸੋਚ ਦੇ ਪ੍ਰਸਾਰ ਲਈ ਕੀਤੇ ਜਾ ਰਹੇ ਯਤਨਾਂ ਦੀ ਸ਼ਲਾਘਾ ਕੀਤੀ। ਸਥਾਨਕ ਐੱਮ.ਐੱਲ.ਏ. ਇਕਬਾਲ ਸਿੰਘ ਝੂੰਦਾ ਨੇ ਕਲੱਬ ਨੂੰ ਵਿੱਤੀ ਸਹਾਇਤਾ ਦਿੱਤੀ। ਮੁੱਖ ਬੁਲਾਰੇ ਹਰਿੰਦਰ ਲਾਲੀ ਨੇ ਲੋਕਾਂ ਨੂੰ ਵਿਗਿਆਨਕ ਜੀਵਨ ਦਰਸ਼ਨ ਅਪਨਾਉਣ ਦਾ ਸੱਦਾ ਦਿੱਤਾ। ਬਿੱਟੂ ਨੰਗਲ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਪ੍ਰੋਗਰਾਮ ਵਿੱਚ ਸੁਖਦੇਵ ਧੂਰੀ, ਮੋਹਨ ਬਡਲਾ, ਸਰਬਜੀਤ ਆਦਿ ਵੀ ਹਾਜ਼ਰ ਸਨ।

**ਡਾ. ਮਜੀਦ ਆਜ਼ਾਦ**

**ਇਕਾਈ ਸੰਘੋਲ: ਜੋਤਿਸ਼ ਤੇ ਸੈਮੀਨਾਰ:** ਵਿਖੇ ਸੈਮੀਨਾਰ ਇਕਾਈ ਸੰਘੋਲ ਦੀ ਸਮੁੱਚੀ ਟੀਮ ਵੱਲੋਂ ਜੱਥੇਬੰਦਕ ਮੁਖੀ ਅਨਵਰ ਅਲੀ ਦੀ ਪ੍ਰਧਾਨਗੀ ਹੇਠ ਸ਼ਹੀਦ ਭਗਤ ਸਿੰਘ ਦੇ 103ਵੇਂ ਜਨਮ ਦਿਨ ਨੂੰ ਸਮਰਪਿਤ "ਆਓ ਜੋਤਿਸ਼ ਜਾਣੀਏ" ਵਿਸ਼ੇ 'ਤੇ ਕਰਵਾਇਆ ਗਿਆ ਜਿਸ ਵਿੱਚ ਮੁੱਖ ਬੁਲਾਰੇ ਸੁਰਜੀਤ ਦੌਧਰ ਨੇ ਦੱਸਿਆ ਕਿ ਜੋਤਿਸ਼ ਨਿਰਾ ਪਾਖੰਡ ਹੈ। ਉਹਨਾਂ ਪੱਥਰ ਯੁੱਗ ਤੋਂ ਸ਼ੁਰੂ ਕਰਕੇ ਤਸਵੀਰਾਂ, ਸਾਖੀਆਂ, ਟੂਣੇ ਦਾ ਪਿਛੋਕੜ ਜੋਤਿਸ਼ ਦਾ ਪਿਛੋਕੜ ਮਹਾਨ ਵਿਗਿਆਨੀਆਂ, ਜਨਮ ਪੱਤਰੀ ਕੀ ਹੈ ਅਤੇ ਮੰਗਲੀਕ ਬਾਰੇ ਆਪਣੀਆਂ ਤਰਕ ਭਰਪੂਰ ਦਲੀਲਾਂ ਰਾਹੀਂ ਜੋਤਿਸ਼ ਨੂੰ ਝੂਠਾ ਸਾਬਿਤ ਕੀਤਾ। ਸ਼੍ਰੀ ਦੌਧਰ ਨੇ ਕਿਹਾ ਕਿ ਜਦੋਂ

## ਸੰਘੋਲ ਤੇ ਮਲੇਰਕੋਟਲੇ 'ਚ ਗਿਆ ਤਰਕਾਂ ਦਾ ਸੰਦੇਸ਼

ਤੱਕ ਸਾਡੇ ਆਮ ਲੋਕਾਂ ਦੇ ਦਿਮਾਗਾਂ ਨੂੰ ਲੱਗੇ ਹੋਏ ਜਿੰਦਰੇ ਨਹੀਂ ਖੁੱਲ੍ਹਦੇ ਉਦੋਂ ਤੱਕ ਸਾਡੀ ਲੁੱਟ-ਖਸੁੱਟ ਜਾਰੀ ਰਹੇਗੀ। ਉਨ੍ਹਾਂ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਵਿਗਿਆਨਕ ਵਿਚਾਰਾਂ ਦੀ ਲੋੜ ਤੇ ਜ਼ੋਰ ਦਿੱਤਾ। ਅਸ਼ੋਕ ਕੁਮਾਰ ਵੱਲੋਂ ਤਿਆਰ ਕਰਵਾਈ ਕੋਰੀਓਗ੍ਰਾਫ਼ੀ ਪੇਸ਼ ਕੀਤੀ ਗਈ। ਇਸ ਮੌਕੇ ਅਮਰਦੀਪ ਖਮਾਣੋ ਨੇ ਕਿਹਾ ਕਿ ਸਾਨੂੰ ਦੇਸ਼ ਭਗਤਾਂ ਦੇ ਸੁਪਨਿਆਂ ਨੂੰ ਪੂਰਾ ਕਰਨ ਲਈ ਆਪੋ-ਆਪਣਾ ਯੋਗਦਾਨ ਪਾਉਣਾ ਚਾਹੀਦਾ ਹੈ। ਸੈਮੀਨਾਰ 'ਚ ਹੋਰਨਾਂ ਤੋਂ ਇਲਾਵਾ ਜਰਨੈਲ ਕ੍ਰਾਂਤੀ, ਗੁਰਮੀਤ ਖਰੜ, ਕਮਲ ਸੁਹਾਣੀ, ਜਸਵੀਰ ਸਿੰਘ, ਜਸਵਿੰਦਰ ਖੰਟ, ਨਰਿੰਦਰ ਖੰਟ, ਰਾਜਿੰਦਰ ਰਾਜਾ ਵੀ ਹਾਜ਼ਰ ਹੋਏ।

ਨਵਤੇਜ ਧੂੰਦਾ

**ਇਕਾਈ ਰੋਪੜ: ਤਰਕਸ਼ੀਲ ਮੇਲਾ:** ਤਰਕਸ਼ੀਲ ਸੁਸਾਇਟੀ, ਇਕਾਈ ਰੋਪੜ ਵੱਲੋਂ ਪਿੰਡ ਬੜਵਾ ਵਿਖੇ ਸ਼ਹੀਦ-ਏ-ਆਜ਼ਮ ਸ: ਭਗਤ ਸਿੰਘ ਜੀ ਦੇ ਜਨਮ ਦਿਨ ਮੌਕੇ ਸ਼ਾਨਦਾਰ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਦਾ ਉਦਘਾਟਨ ਬਲਾਕ ਸੰਮਤੀ ਮੈਂਬਰ ਕਰਮ ਚੰਦ ਸ਼ਾਹ ਜੀ ਨੇ ਕੀਤਾ। ਇਸ ਮੌਕੇ ਨਾਟਕਕਾਰ ਰਮਨ ਮਿੱਤਲ ਦੀ ਅਗਵਾਈ 'ਚ ਉਸ ਦੀ ਟੀਮ ਵੱਲੋਂ ਸ: ਗੁਰਸ਼ਰਨ ਸਿੰਘ ਦੇ ਲਿਖੇ ਨਾਟਕਾਂ 'ਬੁੱਤ ਜਾਗ ਪਿਆ' ਤੇ 'ਪੰਡਤ ਬਲਾਕੀ ਰਾਮ' ਖੇਡਿਆ ਗਿਆ। ਤਰਕਸ਼ੀਲ ਸੁਸਾਇਟੀ ਰੋਪੜ ਦੇ ਮੁਖੀ ਅਸ਼ੋਕ ਕੁਮਾਰ ਤੇ ਅਜੀਤ ਪ੍ਰਦੇਸੀ ਨੇ ਸ਼ਹੀਦ ਭਗਤ ਸਿੰਘ ਦੇ ਜੀਵਨ ਦਰਸ਼ਨ 'ਤੇ ਇਨਕਲਾਬੀ ਸੋਚ ਦੀਆਂ ਪਰਤਾਂ ਸਰੋਤਿਆਂ ਮੂਹਰੇ ਖੋਲ੍ਹੀਆਂ।

ਮੁੱਖ ਮਹਿਮਾਨ ਕਰਮ ਚੰਦ ਸ਼ਾਹ ਜੀ ਨੇ ਸ਼ਹੀਦ ਭਗਤ ਸਿੰਘ ਨੇ ਅੰਧ-ਵਿਸ਼ਵਾਸ਼ਾਂ ਤੇ ਸਮਾਜ ਵਿੱਚ ਆਰਥਿਕ ਕਾਣੀ ਵੰਡ ਬਾਰੇ ਦੱਸਿਆ। ਮਾਸਟਰ ਪ੍ਰੀਤਮ ਕੁਮਾਰ ਜੀ ਨੇ ਜਾਦੂ ਕਲਾ ਦੇ ਖ਼ੂਬਸੂਰਤ ਨਮੂਨੇ ਪੇਸ਼ ਕੀਤੇ। ਪਵਨ ਕੁਮਾਰ ਰੱਤੋਂ ਨੇ ਵਹਿਮਾਂ-ਭਰਮਾਂ ਤੋਂ ਇਲਾਵਾ ਅੰਧਵਿਸ਼ਵਾਸ਼ੀ ਸੋਚ 'ਤੇ ਵਿਗਿਆਨਕ ਸੋਚ ਦਾ ਅੰਤਰ ਸਮਝਾਇਆ। ਕਾਮਰੇਡ ਦਵਿੰਦਰ ਸਰਥਲੀ ਤੇ ਜਸਪਾਲ ਸਿੰਘ ਮਾਜਰੀ ਨੇ ਇਨਕਲਾਬੀ ਗੀਤਾਂ ਰਾਹੀਂ ਆਪਣੀ ਹਾਜ਼ਰੀ ਲਗਵਾਈ। ਸ਼੍ਰੀ ਦਿਨੇਸ਼ ਕੁਮਾਰ ਅਤੇ ਗਿਆਨ ਚੰਦ ਜੀ ਨੇ ਨੌਜਵਾਨਾਂ ਨੂੰ ਭਗਤ ਸਿੰਘ ਦੇ ਵਿਚਾਰਾਂ ਨੂੰ ਅਪਨਾਉਣ ਲਈ ਪ੍ਰੇਰਿਆ। ਮੇਲੇ 'ਚ ਤਰਕਸ਼ੀਲ ਪੁਸਤਕ ਪ੍ਰਦਰਸ਼ਨੀ ਵਿਸ਼ੇਸ਼ ਖਿੱਚ ਦਾ ਕੇਂਦਰ ਬਣੀ। ਇਸ ਮੌਕੇ ਹਰਵਿੰਦਰ ਸੁਖਰਾਮ ਪੁਰੀ, ਬਲਵੀਰ ਸਿੰਘ ਖੈਰਾਬਾਦ, ਸ਼ੈਲਿੰਦਰ ਕੁਮਾਰ ਸਹਾਲੀ, ਹਰਵਿੰਦਰ ਸਿੰਘ ਫਿਰੋਜ਼ਪੁਰ, ਕੈਪਟਨ ਅਵਤਾਰ ਸਿੰਘ, ਗੁਲਜ਼ਾਰ ਚੰਦ, ਸੰਜੀਵ ਕੁਮਾਰ, ਹਰਪਾਲ ਸਿੰਘ ਪਾਲਾ, ਹਰਦਿਆਲ ਸਿੰਘ, ਅਸ਼ੋਕ ਕੁਮਾਰ, ਦਿਨੇਸ਼ ਹੈਪੀ, ਕੁਲਵਿੰਦਰ ਕੁਮਾਰ, ਗੁਰਦੀਪ ਸਿੰਘ, ਲਖਵੀਰ ਸਿੰਘ, ਗੁਰਪ੍ਰਤਾਪ ਸਿੰਘ, ਜਸਵੀਰ ਸਿੰਘ, ਸਰਬਜੀਤ ਸਿੰਘ ਤੇ ਮਨੋਜ ਕੁਮਾਰ ਆਦਿ ਹਾਜ਼ਰ ਸਨ। ਸਮੁੱਚੇ ਪ੍ਰੋਗਰਾਮ ਵਿੱਚ ਗ੍ਰਾਂਮ ਪੰਚਾਇਤ ਤੇ ਮੇਲਾ ਕਮੇਟੀ ਦਾ ਵਿਸ਼ੇਸ਼ ਯੋਗਦਾਨ ਰਿਹਾ।

ਪਵਨ ਕੁਮਾਰ ਰੱਤੋਂ

**ਇਕਾਈ ਸਾਹਨੇਵਾਲ: ਰਜੂਲ 'ਚ ਤਰਕਸ਼ੀਲ ਪ੍ਰੋਗਰਾਮ:** ਇਸ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਪਿੰਡ ਰਜੂਲ ਦੀ ਪੰਚਾਇਤ ਤੇ ਉੱਦਮੀਂ ਨੌਜਵਾਨਾਂ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਮੁੱਖ ਵਕਤਾ ਵਜੋਂ ਪਹੁੰਚੇ ਰਾਜਿੰਦਰ ਭਦੌੜ ਜੀ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਦੀ ਸਾਰਥਿਕਤਾ ਬਾਰੇ ਗੱਲ ਕੀਤੀ। ਦਲਬੀਰ ਕਟਾਣੀ ਨੇ ਜਾਦੂ ਦੇ ਦਿਲਕਸ਼ ਖੇਲ ਦਿਖਾਏ। ਜਰਨੈਲ ਧਰੌੜ ਨੇ ਕਵਿਤਾ, ਬਾਵਾ ਬਲੀਏਵਾਲ ਨੇ ਗੀਤ, ਕੁਲਦੀਪ ਪੰਜੇਟਾ ਤੇ ਜਸਵਿੰਦਰ ਪੰਜੇਟਾ ਨੇ ਕਵਿਤਾਵਾਂ ਰਾਹੀਂ ਭਗਤ ਸਿੰਘ ਦੇ ਵਿਚਾਰਾਂ ਨੂੰ ਪੇਸ਼ ਕੀਤਾ। ਪ੍ਰੋਗਰਾਮ ਦਾ ਸਮੁੱਚਾ ਪ੍ਰਬੰਧ ਰਣਜੋਧ ਜੋਧਾ, ਗੁਰਚਰਨ ਚੰਨਾ, ਵਰਿੰਦਰ ਸਿੰਘ, ਸਿਮਰਨਜੀਤ ਸਿੰਘ ਤੇ ਸਾਥੀਆਂ ਨੇ ਕੀਤਾ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਰਾਜਿੰਦਰ ਜੰਡਿਆਲੀ ਨੇ ਨਿਭਾਈ।

ਰਾਜਿੰਦਰ ਜੰਡਿਆਲੀ

---

ਪੰਨਾ 44 ਦੀ ਬਾਕੀ ...

**ਪ੍ਰ:-4. ਕੀ ਆਰ ਓ ਵਾਲੇ ਪਾਣੀ ਪੀਣ ਦੀਆਂ ਕੁਝ ਘਾਟਾਂ ਵੀ ਹਨ?**

ਉ: - ਡਬਲਊ.ਐਚ.ਓ. ਸੰਸਥਾ ਮੁਤਾਬਕ ਕਸ਼ੀਦਣ ਕਰਕੇ ਜਾਂ 50 ਤੋਂ ਘੱਟ ਟੀ.ਡੀ.ਐਸ. ਵਾਲਾ ਪਾਣੀ ਪੀਣ ਨਾਲ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਪੈਦਾ ਹੋ ਸਕਦੀਆਂ ਹਨ, ਜਿਨ੍ਹਾਂ ਵਿੱਚ ਦਿਲ ਦੀਆਂ ਬਿਮਾਰੀਆਂ (ਕੈਲਸ਼ੀਅਮ ਅਤੇ ਮੈਗਨੀਸ਼ੀਅਮ ਦੇ ਅਣੂਆਂ ਦੀ ਘਾਟ ਕਾਰਨ), ਬਲੱਡ ਪ੍ਰੈਸ਼ਰ ਅਤੇ ਹੋਰ ਬਿਮਾਰੀਆਂ ਦਾ ਹੋਣ ਦਾ ਖਤਰਾ ਹੁੰਦਾ ਹੈ। ਉਹਨਾਂ ਮੁਤਾਬਿਕ ਵੱਖ ਵੱਖ ਦੇਸ਼ਾਂ ਵਿੱਚ ਘੱਟ ਟੀ.ਡੀ.ਐਸ. ਵਾਲਾ ਪਾਣੀ ਪੀਣ ਨਾਲ ਦਿਲ ਦੀਆਂ ਬਿਮਾਰੀਆਂ ਦਾ ਬਹੁਤੇ ਥਾਈਂ ਉਲਟ ਅਨੁਪਾਤ ਪਾਇਆ ਗਿਆ ਹੈ। ਮਤਲਬ ਜਿੰਨ੍ਹਾ ਸ਼ੁੱਧ ਪਾਣੀ, ਉਨ੍ਹਾਂ ਹੀ ਵੱਧ ਦਿਲ ਦੀਆਂ ਬਿਮਾਰੀਆਂ।

94634 25868



### ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪ੍ਰਕਾਸ਼ਨਾਵਾਂ

1. ... ਤੇ ਦੇਵ ਪੁਰਸ਼ ਹਾਰ ਗਏ
2. ਦੇਵ ਦੈਂਤ ਤੇ ਰੂਹਾਂ
3. ...ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ
4. ਭੂਤਾਂ ਵਾਲੀ ਹਵੇਲੀ
5. ਮਿੱਟੀ ਤੋਂ ਮਨੁੱਖ ਤੱਕ
6. ਜੋਤਿਸ਼ ਝੂਠ ਬੋਲਦਾ ਹੈ
7. ਤੁਹਾਡੀ ਰਾਸ਼ੀ ਕੀ ਕਹਿੰਦੀ ਹੈ
8. ਮਨੋਰੋਗ ਕਾਰਨ ਅਤੇ ਇਲਾਜ
9. ਸਮੋਹਣ ਨੀਂਦ
10. ਮਨ-ਮਹੌਲ ਮਨੋਰੋਗ
11. ਦਵਾਈਆਂ ਨੂੰ ਹਾਰ
12. ਧਰਮ ਕਰਮ
13. ਇਖ਼ਲਾਕ
14. ਹਿੰਦੂਤਵੀ ਫਾਸ਼ੀਵਾਦ
15. ਆਤਮਵਾਦੀ ਭਟਕਣ ਅਤੇ ਪਦਾਰਥਵਾਦੀ ਸੱਚ
16. ਤੁਸਾਂ ਪੁੱਛਿਆ
17 ਆਤਮਾ ਅਤੇ ਪੁਨਰ-ਜਨਮ
18. ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ
19. ਰੱਬ ਦਾ ਅੰਤ
20. ਜਾਦੂ-ਮੰਤਰ
21. ਕਰਾਮਾਤਾਂ
22. ਪਿੱਪਲ ਵਾਲਾ ਭੂਤ
23. ਰੱਬ ਦਾ ਯੱਬ
24. ਮੈਂ ਨਾਸਤਕ ਕਿਉਂ ਹਾਂ ?
25. ਤਰਕ ਦੀ ਸਾਣ 'ਤੇ
26. ਅਗਲਾ ਪਿਛਲਾ ਜਨਮ
27. ਵੰਦੇ ਮਾਤਰਮ ਤੋਂ ਇਨਕਲਾਬ ਤੱਕ
28. ਆਡੀਓ ਕੈਸਿਟ ਤਰਕਸ਼ੀਲ ਵਿਚਾਰ
29. ਟੀ.ਵੀ. ਸੀਰੀਅਲ ਤਰਕ ਦੀ ਸਾਣ 'ਤੇ




ਅਮ੍ਰਿਤਸਰ ਵਿਖੇ ਸ਼ਹੀਦ ਭਗਤ ਸਿੰਘ ਦੇ ਜਨਮ ਦਿਹਾੜੇ ਤੇ ਚੇਤਨਾ ਮਾਰਚ ਕਰਦੇ ਹੋਏ ਤਰਕਸ਼ੀਲ ਕਾਰਕੁੰਨ



ਉਤਸ਼ਾਹ : ਪਿੰਡ ਲੰਬੀ (ਮੁਕਤਸਰ) ਵਿਖੇ ਕਰਵਾਏ ਗਏ ਨਾਟਕ ਮੇਲੇ 'ਚ ਤਰਕਸ਼ੀਲਾਂ ਦੀ ਸਟਾਲ ਤੋਂ ਪੋਸਟਰ ਤੇ ਸਾਹਿਤ ਖ੍ਰੀਦਦੇ ਦਰਸ਼ਕ



ਬਠਿੰਡਾ ਵਿਖੇ ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਕਰਵਾਏ ਗਏ ਨਾਟਕ ਮੇਲੇ ਦੇ ਦ੍ਰਿਸ਼।

ਜਿਲਦ ਨੰ. 9 ਰਜਿ ਨੰ: PUNPUN/2002/5393 ਅੰਕ : 6

# ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ.) ਦੀ ਛਿਮਾਹੀ ਇਕੱਤਰਤਾ ਦੀਆਂ ਝਲਕੀਆਂ




ਸਵਰਨ ਭੰਗੂ ਨੂੰ ਯਾਦ ਚਿੰਨ੍ਹ ਭੇਂਟ ਕਰਦੇ ਹੋਏ ਸੂਬਾ ਕਮੇਟੀ ਮੈਂਬਰ




ਇਕੱਤਰਤਾ ਨੂੰ ਸੰਬੋਧਨ ਕਰਦੇ ਹੋਏ ਸਵਰਨ ਭੰਗੂ ਅਤੇ ਪ੍ਰਧਾਨਗੀ ਮੰਡਲ





ਹਾਜਰ ਡੈਲੀਗੇਟ ਅਤੇ ਦਰਸ਼ਕ

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..................................................

..................................................

..................................................

..................................................